# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



*ਹੇਠਲੀਆਂ ਕਾਵਿ ਸਤਰਾਂ ਸ਼ਿਵ ਕੁਮਾਰ ਬਟਾਲਵੀ ਦੀ ਮਸ਼ਹੂਰ ਕਾਵਿ ਪੁਸਤਕ ਲੂਣਾ ਵਿਚੋਂ ਲਈਆਂ ਗਈਆਂ ਹਨ। ਰਾਜਾ ਸਲਵਾਨ ਆਪਣੇ ਮਿੱਤਰ ਰਾਜੇ ਵਰਮਨ ਦੇ ਦੇਸ਼ ਉਸਦੇ ਕਿਸੇ ਸ਼ਾਹੀ ਸਮਾਗਮ ਵਿੱਚ ਮਹਿਮਾਨ ਬਣ ਕੇ ਗਿਆ ਹੁੰਦਾ ਹੈ। ਉਥੇ ਜੋ ਔਰਤਾਂ ਦੇ ਨਾਚ ਤਮਾਸ਼ੇ ਹੁੰਦੇ ਹਨ ਤਾਂ ਉਹਨਾਂ ਵਿਚੋਂ ਲੂਣਾ ਉਸਦੇ ਦਿਲ ਲੱਗ ਜਾਂਦੀ ਹੈ। ਰਾਜਾ ਸਲਵਾਨ ਆਪਣੇ ਮਿੱਤਰ ਨੂੰ ਫਰਮਾਇਸ਼ ਕਰਦਾ ਹੈ ਕਿ ਉਹ ਲੂਣਾ ਉਤੇ ਮੋਹਿਤ ਹੋ ਗਿਆ ਹੈ ਅਤੇ ਉਸਨੂੰ ਆਪਣੀ ਰਾਣੀ ਬਨਾਉਣਾ ਚਾਹੁੰਦਾ ਹੈ ਤਾਂ ਵਰਮਨ ਉਸਨੂੰ ਕਹਿੰਦਾ ਹੈ ਕਿ ਉਹ ਤਾਂ ਸ਼ੂਦਰ ਦੀ ਧੀ ਹੈ ਇਸ ਲਈ ਉਸਦੀ ਰਾਣੀ ਨਹੀਂ ਬਣ ਸਕਦੀ। ਇਸਤੋਂ ਅੱਗੇ ਕੁਝ ਸਵਾਲ ਜਵਾਬ ਹਨ ਜੋ ਪਾਠਕਾਂ ਦੀ ਦਿਲਚਸਪੀ ਲਈ ਪੇਸ਼ ਹਨ -*

**ਸਲਵਾਨ**

ਜੇ ਲੂਣਾ,
ਸ਼ੂਦਰ ਦੀ ਧੀ ਹੈ
ਨਿਰਦੋਸ਼ੀ ਦਾ ਦੋਸ਼ ਵੀ ਕੀ ਹੈ

**ਵਰਮਨ**

ਦੋਸ਼
ਦੋਸ਼ ਤਾਂ ਉਸਦੇ ਕਰਮਾਂ ਦਾ ਹੈ
ਜਾਂ ਫਿਰ ਪਿਛਲੇ ਜਨਮਾਂ ਦਾ ਹੈ।

**ਸਲਵਾਨ**

ਨਹੀਂ ਨਹੀਂ
ਕੁਝ ਦੋਸ਼ ਨਾ ਉਸ ਦਾ
ਦੋਸ਼ ਤਾਂ ਸਾਡੇ ਭਰਮਾਂ ਦਾ ਹੈ
ਜਾਂ ਫਿਰ ਸਾਡੇ ਧਰਮਾਂ ਦਾ ਹੈ
ਧਰਮ
ਜੋ ਸਾਨੂੰ ਇਹ ਕਹਿੰਦੇ ਨੇ
ਮੰਦਰ ਦੇ ਵਿੱਚ ਸੰਖ ਵਜਾਵੋ
ਵੱਟਿਆਂ ਦੇ ਵਿੱਚ ਸ਼ਰਧਾ ਰੱਖੋ
ਪੱਥਰਾਂ ਅੱਗੇ ਧੂਫ ਧੁਖਾਵੋ
ਪਰ ਜੇ ਮਾਨਵ ਮਰਦਾ ਹੋਵੇ
ਮਰਦੇ ਦੇ ਮੂੰਹ ਵਿੱਚ ਬੂੰਦ ਨਾ ਪਾਵੋ
ਇੱਕ ਦੂਜੇ ਦੇ
ਲਹੂਆਂ ਦੇ ਵਿੱਚ
ਆਪਣੇ ਆਪਣੇ ਹੱਥ ਡੁਬਾਵੋ
ਆਉਂਦੇ ਮਾਨਵ ਜੋਗਾ ਰਲਕੇ
ਖੇਤੀਂ ਰੱਜ ਕੇ ਕੋੜ ਉਗਾਵੋ
ਤਵਾਰੀਖ ਦੀ ਛਾਤੀ ਉਤੇ
ਰੰਗਾਂ ਵਾਲੇ ਨਾਗ ਲੜਾਵੋ
ਸਮਿਆਂ ਦੇ ਸ਼ਮਸ਼ਾਨ-ਘਾਟ ਤੇ
ਆਪਣੀ ਆਪਣੀ ਮੜ੍ਹੀ ਬਣਾਵੋ
ਕਿਹੜਾ ਧਰਮ
ਤੇ ਕਿਹੜਾ ਰੰਗ ਹੈ
ਸੰਗਮਰਮਰ ਦੇ ਖੁਤਵੇ ਲਾਵੋ
ਧਰਮ ਤਾਂ ਮੇਰੇ ਮਿੱਤਰ ਉਹ ਹੈ
ਜੋ ਨਾ ਲਹੂ ਦਾ ਰੰਗ ਪਛਾਣੇ
ਜੋ ਸਭ ਨੂੰ ਇੱਕ ਕਰ ਜਾਣੇ
ਮਾਨਵ ਦੀ ਪੀੜਾ ਨੂੰ ਸਮਝੇ
ਮਾਨਵ ਦੀ ਪੀੜਾ ਨੂੰ ਜਾਣੇ

* * * * *


**ਮੁੱਖ ਸੰਪਾਦਕ (ਆਨਰੇਰੀ)**
ਰਾਜਪਾਲ ਸਿੰਘ
✆ 01635-270109
rajpaulsingh@sancharnet.in

**ਸੰਪਾਦਕੀ ਬੋਰਡ (ਆਨਰੇਰੀ)**
ਅਵਤਾਰ ਗੋਂਦਾਰਾ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ
ਵਿਜੇ ਬੰਬੇਲੀ
ਅੰਮ੍ਰਿਤ ਰਿਸ਼ੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
✆ 01821-261338(S), 271438(R)
appuarts@rediffmail.com

**ਚੰਦੇ**
ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼ ਸਾਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ਼ : 2500 ਰੁਪਏ

**ਸੰਪਰਕ, ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ**
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ-148101
ਫੋਨ - 01679-241466
tspmagazine@yahoo.co.in

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫ਼ਟ ਆਦਿ ਤੇ *ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)* ਲਿਖਿਆ ਜਾਵੇ।

ਮਾਲਕ ਤੇ ਪ੍ਰਕਾਸ਼ਕ ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ ਸ਼ਾਹਕੋਟ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਜ਼ਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


ਮੁੱਖ ਪੰਨਾ :-
ਖਤਰਨਾਕ ਸੱਪਾਂ ਨਾਲ ਰਾਜੇਸ਼ ਠੌਂਬਰੇ ਅਤੇ ਉਸਦੇ ਬੱਚੇ।



*ਸੰਪਾਦਕੀ*

# ਗਿਆਨ, ਵਿਗਿਆਨ ਅਤੇ ਆਦਤਾਂ

*ਆਮ ਤੌਰ 'ਤੇ ਅਗਿਆਨਤਾ ਅਤੇ ਅਣਜਾਣਤਾ ਨੂੰ ਹੀ ਸਾਰੀਆਂ ਸਮੱਸਿਆਵਾਂ ਦੀ ਜੜ੍ਹ ਮੰਨਿਆ ਜਾਂਦਾ ਹੈ ਅਤੇ ਸਮਝਿਆ ਜਾਂਦਾ ਹੈ ਕਿ ਜੇ ਬੰਦਾ ਗਿਆਨ ਵਿਗਿਆਨ ਨਾਲ ਲੈਸ ਹੋ ਜਾਵੇ ਤਾਂ ਉਸਦੇ ਵਾਰੇ ਨਿਆਰੇ ਹੋ ਜਾਂਦੇ ਹਨ। ਪਰ ਇਹ ਇੱਕ ਅੰਸ਼ਿਕ ਸੱਚ ਹੈ। ਜੇ ਅਸੀਂ ਆਲੇ ਦੁਆਲੇ ਲੋਕਾਂ ਦੇ ਵਿਵਹਾਰ ਨੂੰ ਗਹੁ ਨਾਲ ਦੇਖੀਏ ਤਾਂ ਪਤਾ ਲਗਦਾ ਹੈ ਕਿ ਜਾਣਕਾਰ ਅਤੇ ਅਣਜਾਣ ਦੇ ਵਿਵਹਾਰ ਵਿੱਚ ਕਈ ਸਾਂਝੇ ਲੱਛਣ ਹੁੰਦੇ ਹਨ ਮਿਸਾਲ ਵਜੋਂ ਇੱਕ ਅਨਪੜ੍ਹ ਰਿਕਸ਼ੇ ਵਾਲਾ ਅਗਿਆਨਤਾ ਵੱਸ ਜਾਂ ਆਪਣੀ ਮੁਸ਼ੱਕਤ ਦੀ ਬੋਰੀਅਤ ਤੋਂ ਮਜਬੂਰ ਤੰਬਾਕੂਨੋਸ਼ੀ ਦਾ ਆਦੀ ਹੋ ਜਾਂਦਾ ਹੈ, ਉਹ ਇਸ ਗੱਲ ਤੋਂ ਅਣਜਾਣ ਹੁੰਦਾ ਹੈ ਕਿ ਇਸ ਤਰ੍ਹਾਂ ਕਰਕੇ ਆਪਣੇ ਪੈਸੇ, ਸ਼ਕਤੀ ਅਤੇ ਸਿਹਤ ਦਾ ਹੀ ਖਿਲਵਾੜ ਨਹੀਂ ਕਰ ਰਿਹਾ ਸਗੋਂ ਉਸ ਵਾਤਾਵਰਣ ਨੂੰ ਵੀ ਪ੍ਰਦੂਸ਼ਿਤ ਕਰ ਰਿਹਾ ਹੈ ਜਿਸ ਵਿੱਚ ਉਹ ਸਾਹ ਲੈਂਦਾ ਹੈ। ਪਰ ਇਹੀ ਗੱਲ ਅਨੇਕਾਂ ਹੀ ਗਿਆਨ ਵਿਗਿਆਨ ਨਾਲ ਲੈਸ ਵਿਅਕਤੀ ਵੀ ਕਰਦੇ ਹਨ। ਕਈ ਪੜ੍ਹੇ ਲਿਖੇ ਅਤੇ ਇਥੋਂ ਤੱਕ ਕਿ ਡਾਕਟਰੀ ਪੇਸ਼ੇ ਨਾਲ ਸਬੰਧਿਤ ਵਿਅਕਤੀ ਵੀ ਇਸ ਝੱਸ ਦਾ ਸ਼ਿਕਾਰ ਹਨ ਜਦੋਂ ਕਿ ਉਹ ਇਸਦੇ ਹਰ ਤਰ੍ਹਾਂ ਦੇ ਮਾੜੇ ਪ੍ਰਭਾਵਾਂ ਤੋਂ ਜਾਣੂ ਹਨ। ਉਹਨਾਂ ਨੂੰ ਇਹ ਵੀ ਪਤਾ ਹੈ ਕਿ ਵਿਸ਼ਵ ਸਿਹਤ ਸੰਸਥਾ ਦੇ ਸਰਵੇਖਣ ਮੁਤਾਬਿਕ ਤੰਮਾਕੂਨੋਸ਼ੀ ਕੈਂਸਰ ਦਾ ਇੱਕ ਵੱਡਾ ਕਾਰਣ ਹੈ। ਉਹਨਾਂ ਨਾਲ ਗੱਲ ਕਰਕੇ ਵੇਖੀਏ ਤਾਂ ਉਹ ਖੁਦ ਮੰਨਣਗੇ ਕਿ ਇਹ ਮਾੜੀ ਗੱਲ ਹੈ। ਇਸੇ ਤਰ੍ਹਾਂ ਹੀ ਹੋਰ ਕਈ ਗੱਲਾਂ ਹਨ ਜਿਨ੍ਹਾਂ ਬਾਰੇ ਅਸੀਂ ਜਾਣਦੇ ਹਾਂ ਪਰ ਕਰਦੇ ਨਹੀਂ। ਸਾਰੇ ਪੜ੍ਹੇ ਲਿਖਿਆਂ ਨੂੰ ਪਤਾ ਹੈ ਕਿ ਸੈਰ ਅਤੇ ਕਸਰਤ ਸਿਹਤ ਲਈ ਜਰੂਰੀ ਹਨ ਪਰ ਜੇ ਅੰਕੜੇ ਇਕੱਠੇ ਕਰਨੇ ਹੋਣ ਤਾਂ ਸਿੱਟਾ ਇਹ ਨਿਕਲੇਗਾ ਕਿ ਨਿਗੂਣੀ ਜਿਹੀ ਪ੍ਰਤੀਸ਼ਤ ਹੀ ਆਪਣੇ ਇਸ ਗਿਆਨ ਦਾ ਫਾਇਦਾ ਉਠਾਉਂਦੀ ਹੈ। ਇਸੇ ਤਰ੍ਹਾਂ ਹੀ ਜਨਤਕ ਜਥੇਬੰਦੀਆਂ ਦੇ ਕਾਰਕੁਨਾਂ ਵਿੱਚ ਵੀ ਆਪਣੀ ਜਥੇਬੰਦੀ ਪ੍ਰਤੀ ਸਮਰਪਣ ਭਾਵ ਦੀ ਅਣਹੋਂਦ ਦਾ ਚਰਚਾ ਚਲਦਾ ਰਹਿੰਦਾ ਹੈ। ਬਹੁਤਿਆਂ ਨੂੰ ਪਤਾ ਹੈ ਕਿ ਉਹਨਾਂ ਦੇ ਫਰਜ਼ ਕੀ ਹਨ। ਉਹਨਾਂ ਨੂੰ ਇਹ ਵੀ ਪਤਾ ਹੈ ਕਿ ਜ਼ਿੰਦਗੀ ਬੜੀ ਸੀਮਤ ਹੈ ਅਤੇ ਹਰ ਪਲ ਦਾ ਸਦਉਪਯੋਗ ਕਰਨਾ ਚਾਹੀਦਾ ਹੈ, ਪਰ ਉਹ ਕਰ ਨਹੀਂ ਸਕਦੇ। ਉਹ ਢਿੱਲਮੱਠਪੁਣੇ ਦਾ ਸ਼ਿਕਾਰ ਰਹਿੰਦੇ ਹਨ। ਹਾਸਲ ਹਾਲਤਾਂ ਵਿੱਚ ਮਸਲਿਆਂ ਨੂੰ ਨਜਿੱਠਦਿਆਂ ਤਰਕ ਸਾਥੋਂ ਹੋਰ ਤਰ੍ਹਾਂ ਦੇ ਵਿਵਹਾਰ ਦੀ ਮੰਗ ਕਰ ਰਿਹਾ ਹੁੰਦਾ ਹੈ ਪਰ ਆਦਤ ਜਾਂ ਸੰਸਕਾਰ (ਸਮੂਹਿਕ ਆਦਤ) ਦੇ ਪ੍ਰਭਾਵ ਅਧੀਨ ਅਸੀਂ ਹੋਰ ਤਰ੍ਹਾਂ ਦਾ ਵਿਵਹਾਰ ਕਰ ਜਾਂਦੇ ਹਾਂ। ਅਸੂਲੀ ਤੌਰ ਉਤੇ ਬਹੁਤੇ ਵਿਅਕਤੀ ਗੱਲਬਾਤ ਦੌਰਾਨ ਰਸਮਾਂ ਰੀਤਾਂ ਦੇ ਖਿਲਾਫ ਬੋਲਦੇ ਹਨ ਪਰ ਵਿਹਾਰਕ ਰੂਪ ਵਿੱਚ ਉਹੀ ਗੱਲਾਂ ਕਰ ਜਾਂਦੇ ਹਨ ਜਿਨ੍ਹਾਂ ਨੂੰ ਉਹ ਗਲਤ ਕਹਿੰਦੇ ਰਹੇ ਹੁੰਦੇ ਹਨ।*

*ਆਖਿਰ ਇਸ ਤਰ੍ਹਾਂ ਕਿਉਂ ਹੁੰਦਾ ਹੈ? ਮਨੋਵਿਗਿਆਨੀਆਂ ਦਾ ਵਿਚਾਰ ਹੈ ਕਿ ਗਿਆਨੀ ਅਤੇ ਅਗਿਆਨੀ, ਦੋਹਨਾਂ ਦੇ ਵਿਵਹਾਰ ਉਪਰ ਹੀ 'ਆਦਤ ਦੀ ਸ਼ਕਤੀ' (Force of habit) ਦਾ ਕੁੰਡਾ ਹੁੰਦਾ ਹੈ ਅਤੇ ਉਹ ਜਾਣਦਿਆਂ ਹੋਇਆਂ ਵੀ ਉਵੇਂ ਨਹੀਂ ਕਰਦੇ ਜਿਵੇਂ ਉਹ ਕਰਨਾ ਚਾਹੁੰਦੇ ਹਨ ਜਾਂ ਜਿਵੇਂ ਉਹਨਾਂ ਨੂੰ ਕਰਨਾ ਚਾਹੀਦਾ ਹੈ। ਜਿਵੇਂ ਜੇ ਕਿਸੇ ਨੂੰ ਸਿਗਰਟ ਦੇ ਦੋ ਕਸ਼ ਜਾਂ ਸ਼ਰਾਬ ਦੇ ਦੋ ਪੈੱਗ ਲਾਉਣ ਦਾ ਝੱਸ ਹੈ ਤਾਂ ਉਹ ਜਾਣਦਿਆਂ ਹੋਇਆਂ ਵੀ ਇਸ ਆਦਤ ਦੇ ਅਧੀਨ ਆਪਣੇ ਜਰੂਰੀ ਕੰਮ ਛੱਡ ਦੇਵੇਗਾ ਜਾਂ ਅੱਗੇ ਪਾ ਦੇਵੇਗਾ ਜਿਸ ਵਿਚੋਂ ਉਸ ਵਿੱਚ ਬਹਾਨੇਬਾਜੀ, ਝੂਠ ਬੋਲਣ ਅਤੇ ਕੰਮਾਂ ਨੂੰ ਅੱਗੇ ਪਾਉਣ ਦੇ ਐਬ ਪੈਦਾ ਹੋ ਜਾਣਗੇ। ਆਦਤ ਦੀ ਇੱਕ ਰੌਚਿਕ ਉਦਾਹਰਣ ਇੱਕ ਦਫ਼ਤਰ ਵਿੱਚ ਬਾਹਰੋਂ ਆਉਣ ਵਾਲਿਆਂ ਦੇ ਵਿਹਾਰ ਸਬੰਧੀ ਵੇਖਣ ਵਿੱਚ ਆਈ ਹੈ। ਕਈ ਹੋਰ ਗੱਲਾਂ ਦੇ ਨਾਲ ਨਾਲ ਇਹ ਵੀ ਲਿਖਿਆ ਹੈ ਕਿ ਆਉਣ ਵਾਲੇ ਮੇਜ ਉਪਰ ਪਏ ਸੂਈ ਪਿੰਨ ਲੈ ਕੇ ਦੰਦਾਂ ਵਿੱਚ ਨਾ ਮਾਰਨ ਪਰ ਆਉਣ ਵਾਲੇ ਇਹ ਪੜ੍ਹਨ ਤੋਂ ਕੁਝ ਸਮਾਂ ਬਾਅਦ ਹੀ ਪਿੰਨ ਚੁੱਕ ਕੇ ਦੰਦਾਂ ਵਿੱਚ ਮਾਰਨ ਲੱਗ ਪੈਂਦੇ ਹਨ।*

*ਆਦਤਾਂ ਦੋਹਨੋਂ ਤਰ੍ਹਾਂ ਦੀਆਂ ਹੁੰਦੀਆਂ ਹਨ : ਚੰਗੀਆਂ ਵੀ ਅਤੇ ਮਾੜੀਆਂ ਵੀ। ਵਾਰਿਸ ਸ਼ਾਹ ਨੇ ਵੀ ਆਦਤ ਦੀ ਸ਼ਕਤੀ ਬਾਰੇ ਸ਼ਇਰਾਨਾ ਟਿੱਪਣੀ ਕੀਤੀ ਹੈ -*

*ਵਾਰਿਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ, ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।*

*ਜਿੱਥੇ ਮਾੜੀ ਆਦਤ ਬਣਨ ਵਿੱਚ ਬਹੁਤਾ ਜੋਰ ਨਹੀਂ ਲਗਦਾ ਉਥੇ ਚੰਗੀ ਆਦਤ ਵਿਕਸਿਤ ਕਰਨੀ ਪੈਂਦੀ ਹੈ, ਜਿਵੇਂ ਕਾਂਗਰਸ ਘਾਹ ਆਪਣੇ ਆਪ ਉਗਦਾ ਹੈ ਪਰ ਕਣਕ ਬੀਜਣੀ ਪੈਂਦੀ ਹੈ। ਇਸੇ ਤਰ੍ਹਾਂ ਸੁਸਤ ਹੋਣਾ, ਢਿਲਮੱਠਪੁਣਾ ਆਦਿ ਬਣਨ ਵਿੱਚ ਕੋਈ ਬਹੁਤਾ ਜੋਰ ਨਹੀਂ ਲਗਦਾ ਪਰ ਉਦਮੀ ਬਣਨ ਲਈ ਨਿਹਚੇ ਅਤੇ ਕੋਸ਼ਿਸ ਦੀ ਲੋੜ ਹੁੰਦੀ ਹੈ। ਮਨੋਵਿਗਿਆਨੀਆਂ ਦਾ ਕਹਿਣਾ ਹੈ ਕਿ ਜੇ ਥੋੜ੍ਹਾ ਜੋਰ ਲਾਕੇ 'ਗੱਡੇ ਦੀ ਲੀਹ ਪਾੜਣ' ਵਾਂਗ ਕੋਸ਼ਿਸ ਕੀਤੀ ਜਾਵੇ ਤਾਂ ਮਾੜੀਆਂ ਆਦਤਾਂ ਦੀ ਥਾਂ ਚੰਗੀਆਂ ਆਦਤਾਂ ਪੈਦਾ ਕੀਤੀਆਂ ਜਾ ਸਕਦੀਆਂ ਹਨ। ਇਹ ਬੰਦੇ ਦੇ ਨਿੱਜ ਦੇ ਭਲੇ ਵਿੱਚ ਹੀ ਨਹੀਂ ਬਲਕਿ ਆਲੇ ਦੁਆਲੇ ਲਈ ਵੀ ਲਾਭਦਾਇਕ ਹੋ ਸਕਦਾ ਹੈ। ਆਦਤ ਦੇ ਇਸ ਮਨੋਵਿਗਿਆਨਕ ਪਹਿਲੂ ਤੋਂ ਜਾਣੂ ਹੋ ਕੇ ਅਸੀਂ ਆਪਣੇ ਜੀਵਨ ਦ੍ਰਿਸ਼ਟੀਕੋਣ ਅਤੇ ਵਿਵਹਾਰ ਵਿਚਲੇ ਪਾੜੇ ਨੂੰ ਮਿਟਾ ਸਕਦੇ ਹਾਂ।*

# ਜੀਵਾਂ ਨੂੰ ਵੀ ਜਿਉਣ ਦਾ ਅਧਿਕਾਰ ਹੈ - ਰਾਜੇਸ਼ ਠੋਂਬਰੇ

*ਕੁਦਰਤ ਦੇ ਜੀਵਾਂ ਨੂੰ ਅਥਾਹ ਪਿਆਰ ਕਰਨ ਵਾਲੇ, ਸੱਪਾਂ ਨੂੰ ਫੜਨ, ਪਾਲਣ, ਸੱਪਾਂ ਦੇ ਕੱਟੇ ਦਾ ਇਲਾਜ ਕਰਨ, ਲੋਕਾਈ ਨੂੰ ਸੱਪਾਂ ਬਾਰੇ ਹਰ ਤਰ੍ਹਾਂ ਦੀ ਜਾਣਕਾਰੀ/ਗਿਆਨ ਦੇਣ ਤੇ ਸੱਪਾਂ ਬਾਰੇ ਪਾਏ ਜਾਂਦੇ ਭਰਮ-ਭੁਲੇਖੇ/ਅੰਧ ਵਿਸ਼ਵਾਸ ਖਤਮ ਕਰਨ ਵਿੱਚ ਜੁਟੇ ਅੰਧ-ਸ਼ਰਧਾ ਨਿਰਮੂਲਨ ਸੰਮਤੀ ਮਹਾਰਾਸ਼ਟਰ ਦੇ ਸਰਗਰਮ ਕਾਮੇ ਸੱਪ ਵਿਸ਼ੇਸ਼ਗ ਰਾਜੇਸ਼ ਠੋਂਬਰੇ ਚਾਲੀਸਗਾਓਂ ਨਾਲ ਆਪਣੀ ਮਹਾਰਾਸ਼ਟਰ ਫੇਰੀ ਦੌਰਾਨ ਅਦਾਰੇ ਦੇ ਮੈਂਬਰ ਰਾਮ ਸਵਰਨ ਵੱਲੋਂ ਕੀਤੀ ਮੁਲਾਕਾਤ ਦੇ ਪ੍ਰਮੁੱਖ ਅੰਸ਼ ਪਾਠਕਾਂ ਲਈ ਛਾਪਣ ਦੀ ਖੁਸ਼ੀ ਲੈ ਰਹੇ ਹਾਂ।*

? ਰਾਜੇਸ਼ ਜੀ, ਪਹਿਲ-ਪ੍ਰਿਥਮੇ ਤੁਹਾਡੀ ਮਨੁੱਖੀ ਜੀਵਨ ਨੂੰ ਪਲਾਂ ਵਿੱਚ ਢੇਰ ਕਰਨ ਵਾਲੇ ਖਤਰਨਾਕ ਮੰਨੇ ਜਾਂਦੇ ਸੱਪਾਂ ਵਿੱਚ ਦਿਲਚਸਪੀ ਕਦ ਤੋਂ ਵਧੀ ?

- ਬਚਪਨ ਤੋਂ ਹੀ ਮੈਨੂੰ ਕੁਦਰਤ ਖਾਸ ਤੌਰ ਤੇ ਪੰਛੀਆਂ ਨਾਲ ਬਹੁਤ ਪਿਆਰ ਸੀ। ਛੋਟਾ ਹੁੰਦਾ ਮੈਂ ਸ਼ੌਂਕ ਨਾਲ ਮੱਛੀਆਂ ਫੜਿਆ ਕਰਦਾ ਸਾਂ। ਇੱਕ ਦਿਨ ਮੈਂ ਗਲਤੀ ਨਾਲ ਪਾਣੀ ਵਾਲਾ ਸੱਪ ਫੜ ਕੇ ਘਰ ਲੈ ਆਇਆ। ਘਰਦਿਆਂ ਨੇ ਵੇਖ ਕੇ ਦੱਸਿਆ ਕਿ ਇਹ ਤਾਂ ਸੱਪ ਹੈ। ਧਾਰਮਿਕ ਵਿਚਾਰਾਂ ਵਾਲੇ ਹੋਣ ਕਰਕੇ ਅਜਿਹਾ ਕਰਨ ਬਦਲੇ ਮਾਂ-ਬਾਪ ਨੇ ਮੇਰੀ ਘੂਰ-ਘੱਪ ਵੀ ਕੀਤੀ। ਬੱਸ ਇਸ ਦਿਨ ਤੋਂ ਮੇਰੇ ਅੰਦਰ ਸੱਪ ਫੜਨ ਦਾ ਸ਼ੌਂਕ ਜਾਗ ਪਿਆ।

? ਤੁਸੀਂ ਆਪਣੇ ਇਸ ਸ਼ੌਂਕ ਨੂੰ ਅੱਗੇ ਕਿਵੇਂ ਤੋਰਿਆ ?

- ਕੁਝ ਨਿਵੇਕਲਾ ਕਰਨ ਦੀ ਇੱਛਾ ਨਾਲ ਮੈਂ ਸੱਪ ਫੜਨ ਲੱਗ ਪਿਆ। ਮੈਂ ਸੱਪ ਫੜ ਕੇ ਮਦਾਰੀਆਂ ਕੋਲ ਲੈ ਜਾਂਦਾ ਪਰ ਉਹ ਮੈਨੂੰ ਸੱਪਾਂ ਬਾਰੇ ਕੁਝ ਨਾ ਦੱਸਦੇ। ਸੱਪ ਫੜਨ ਬਦਲੇ ਮੈਂ ਸਕੂਲ ਵਿੱਚ ਅਧਿਆਪਕਾਂ ਪਾਸੋਂ ਵੀ ਕਈ ਵਾਰ ਕੁੱਟ ਖਾਧੀ।

? ਤੁਸੀਂ ਇਸ ਜ਼ੋਖ਼ਮ ਭਰੇ ਕਾਰਜ ਨੂੰ ਕਿਉਂ ਚੁਣਿਆ ?

- ਇੱਕ ਤਾਂ ਕੁਦਰਤ ਤੇ ਜੀਵ-ਜੰਤੂਆਂ ਨਾਲ ਪਿਆਰ ਹੋਣ ਕਰਕੇ, ਦੂਸਰਾ ਜਦ ਮੈਂ ਜ਼ਹਿਰੀਲੇ ਸੱਪਾਂ ਦੇ ਕੱਟਣ ਨਾਲ ਕੀਮਤੀ ਮਨੁੱਖੀ ਜਾਨਾਂ ਅਜਾਈਂ ਜਾਣ ਬਾਰੇ ਵੇਖਦਾ/ਸੁਣਦਾ ਸਾਂ ਤਾਂ ਸੋਚਿਆ ਕਰਦਾ ਸਾਂ ਕਿ ਇਸ ਦਾ ਕੋਈ ਨਾ ਕੋਈ ਹੱਲ ਲੱਭਣਾ ਚਾਹੀਦਾ ਹੈ। ਅਕਸਰ ਹੀ ਵੇਖਿਆ ਜਾਂਦਾ ਹੈ ਕਿ ਅਸੀਂ ਸੱਪਾਂ ਨੂੰ ਦੇਖਦੇ ਸਾਰ ਹੀ ਮਾਰ ਦਿੰਦੇ ਹਾਂ। ਮਨੁੱਖ ਦੀ ਅਣਗਹਿਲੀ ਅਤੇ ਅਗਿਆਨਤਾ ਨਾਲ ਹਜ਼ਾਰਾਂ ਲੋਕ ਸੱਪ ਦੇ ਕੱਟਣ ਤੇ ਸਮੇਂ ਸਿਰ ਡਾਕਟਰੀ ਸਹਾਇਤਾ ਨਾ ਮਿਲਣ ਕਾਰਨ ਮੌਤ ਦੇ ਮੂੰਹ ਵਿੱਚ ਚਲੇ ਜਾਂਦੇ ਹਨ। ਕੁਦਰਤ ਦੇ ਪ੍ਰਬੰਧ ਨੂੰ ਬਣਾਈ ਰੱਖਣ ਤੇ ਕੀਮਤੀ ਮਾਨਵੀ ਜਿੰਦਾਂ ਨੂੰ ਬਚਾਉਣ ਲਈ ਮੈਂ ਇਹ ਰਸਤਾ ਅਖਤਿਆਰ ਕੀਤਾ।

? ਸ਼ੁਰੂਆਤੀ ਦੌਰ ਵਿੱਚ ਕੀ ਮੁਸ਼ਕਲਾਂ ਆਈਆਂ ?

- ਪਹਿਲੀ ਮੁਸ਼ਕਲ ਤਾਂ ਪਰਿਵਾਰ ਦੀ ਹੀ ਸੀ। ਮਾਂ-ਬਾਪ ਇਸ ਕਾਰਜ ਨੂੰ ਚੰਗਾ ਨਹੀਂ ਸੀ ਸਮਝਦੇ। ਦੂਸਰਾ ਸਕੂਲ, ਕਾਲਜ ਦੇ ਨਾਲ ਨਾਲ ਆਮ ਲੋਕ ਵੀ 'ਸੱਪ ਦੇਵਤਾ' ਨੂੰ ਫੜਨ/ਸੰਭਾਲਣ ਦੇ ਕੰਮ ਨੂੰ ਪਸੰਦ ਨਹੀਂ ਸਨ ਕਰਦੇ। ਸ਼ੁਰੂ ਵਿੱਚ ਮੇਰੇ ਪਾਸ ਸੱਪਾਂ ਬਾਰੇ ਬਹੁਤਾ ਗਿਆਨ ਵੀ ਨਹੀਂ ਸੀ। ਪਰ ਸੱਚੀ ਲਗਨ ਤੇ ਕੰਮ ਦੀ ਲੰਬਾ ਕੋਬਰਾ ਫੜਿਆ ਤੇ ਸਾਰਿਥਕਤਾ ਨਾਲ ਨਾਲ ਵਿਰੋਧ ਘਟਦਾ ਗਿਆ ਤੇ ਸਾਰਿਆਂ ਦਾ ਸਾਥ ਮਿਲਦਾ ਗਿਆ।

? ਤੁਸੀਂ ਇਸ ਦੌਰ ਦੀ ਕਿਸੇ ਘਟਨਾ ਦਾ ਜ਼ਿਕਰ ਕਰਨਾ ਚਾਹੋਗੇ

- ਹਾਂ, ਘਟਨਾਵਾਂ ਤਾਂ ਬਹੁਤ ਹਨ ਜਿਹੜੀਆਂ ਮੇਰੇ ਲਈ ਪ੍ਰੇਰਨਾ ਸਰੋਤ ਬਣੀਆਂ ਤੇ ਜਿਨ੍ਹਾਂ ਨੇ ਮੈਨੂੰ ਅੱਗੇ ਵਧਦੇ ਰਹਿਣ ਲਈ ਹੌਂਸਲਾ ਦਿੱਤਾ। ਮੈਂ ਇੱਕ ਘਟਨਾ ਦਾ ਵਿਸ਼ੇਸ਼ ਰੂਪ ਵਿੱਚ ਜ਼ਿਕਰ ਕਰਨਾ ਚਾਹਾਂਗਾ। ਜਦ ਮੈਂ ਕਾਲਿਜ ਬੀ. ਕਾਮ ਦੀ ਪੜ੍ਹਾਈ ਕਰਦਾ ਸਾਂ ਤਾਂ ਮੈਨੂੰ ਕਾਲਜ ਦੀ ਫੀਸ ਮੁਆਫ਼ ਕਰਵਾਉਣ ਲਈ ਮੈਜਿਸਟ੍ਰੇਟ ਪਾਸ ਜਾਣਾ ਪਿਆ। ਮੈਜਿਸਟ੍ਰੇਟ ਨੇ ਮੇਰੇ ਬਾਰੇ ਸੁਣ ਰੱਖਿਆ ਸੀ। ਉਸ ਇਹ ਆਖ ਕੇ ਮੇਰੇ ਫਾਰਮ ਤੇ ਹਸਤਾਖਰ ਕਰਨ ਤੋਂ ਇਨਕਾਰ ਕਰ ਦਿੱਤਾ ਕਿ ਤੂੰ 'ਨਾਗ ਦੇਵਤਾ' ਨੂੰ ਫੜ ਕੇ ਉਨ੍ਹਾਂ ਨੂੰ ਅਜ਼ਾਦੀ ਨਾਲ ਜੀਣ ਤੋਂ ਰੋਕਦਾ ਹੈ ਤੇ ਪਾਪ ਦਾ ਭਾਗੀ ਹੈ। ਮੈਂ ਆਪਣੇ ਵੱਲੋਂ ਮੈਜਿਸਟ੍ਰੇਟ ਕੋਲ ਆਪਣਾ ਪੱਖ ਰੱਖਣ ਦੀ ਕੋਸ਼ਿਸ਼ ਕੀਤੀ ਪਰ ਮੇਰੀ ਸੁਣੀ ਨਹੀਂ ਗਈ। ਅਚਾਨਕ ਉਥੇ ਆਇਆ ਵਿੱਠਲ ਮੰਦਰ ਦਾ ਪੁਜਾਰੀ ਸਾਰੀ ਗੱਲਬਾਤ ਸੁਣ ਰਿਹਾ ਸੀ। ਪੁਜਾਰੀ ਨੇ ਮੈਨੂੰ ਆਖਿਆ ਕਿ ਜੇਕਰ ਮੈਂ ਅੱਜ ਤੋਂ 'ਨਾਗ ਦੇਵਤਾ' ਨੂੰ ਫੜਨ ਤੋਂ ਤੋਬਾ ਕਰ ਲਵਾਂ ਤਾਂ ਉਹ ਮੈਜਿਸਟ੍ਰੇਟ ਤੋਂ ਮੇਰਾ ਕੰਮ ਕਰਵਾ ਦੇਵੇਗਾ। ਮੈਂ ਦੁਚਿੱਤੀ ਵਿੱਚ ਪੈ ਗਿਆ ਜੇਕਰ ਪੁਜਾਰੀ ਦੀ ਗੱਲ ਮੰਨਦਾ ਸਾਂ ਤਾਂ ਮਿਸ਼ਨ ਨਾਲੋਂ ਟੁੱਟਦਾ ਸਾਂ। ਨਹੀਂ ਮੰਨਦਾ ਸਾਂ ਤਾਂ ਕਾਲਿਜ ਦੀ ਪੂਰੀ ਫੀਸ ਭਰਨ ਦੀ ਸਮਰੱਥਾ ਨਾ ਹੋਣ ਕਰਕੇ ਪੜ੍ਹਾਈ ਤੋਂ ਜਾਂਦਾ ਸਾਂ। ਉਂਜ ਮੇਰੇ ਲਈ ਪੁਜਾਰੀ ਦੁਆਰਾ ਚੁਕਵਾਈ ਜਾਣ ਵਾਲੀ ਸਹੁੰ ਦੀ ਕੋਈ ਅਹਿਮੀਅਤ ਨਹੀਂ ਸੀ। ਖੈਰ ਮੈਂ ਪੁਜਾਰੀ ਦੀ ਗੱਲ ਮੰਨ ਲਈ ਤੇ ਉਸਨੇ ਮੈਜਿਸਟ੍ਰੇਟ ਤੋਂ ਮੇਰਾ ਕੰਮ ਕਰਵਾ ਦਿੱਤਾ। ਕੁਝ ਹੀ ਦਿਨਾਂ ਬਾਅਦ ਸਾਹੋ ਸਾਹ ਹੋਇਆ ਪੁਜਾਰੀ ਮੇਰੇ ਘਰ ਪੁੱਜਾ ਤੇ ਕਹਿਣ ਲੱਗਾ ਕਿ ਉਸਦੇ ਘਰ ਅੰਦਰ ਕਾਲਾ ਨਾਗ ਆ ਗਿਆ ਹੈ। ਸਾਰਾ ਟੱਬਰ ਨਾਗ ਤੋਂ ਡਰਦਾ ਮਾਰਾ ਬਾਹਰ ਸੜਕ ਤੇ ਖੜ੍ਹਾ ਹੈ। ਤੂੰ ਸੱਪ ਨੂੰ ਫੜ ਕੇ ਸਾਡਾ ਮਸਲਾ ਹੱਲ ਕਰ। ਮੈਂ ਪੁਜਾਰੀ ਨੂੰ ਆਖਿਆ ਕਿ ਉਹ ਸੱਪ ਨਹੀਂ 'ਨਾਗ ਦੇਵਤਾ' ਹੈ, ਉਸਦੀ ਪੂਜਾ ਅਰਚਨਾ ਕਰੋ। ਪੁਜਾਰੀ ਬੁਰੀ ਤਰ੍ਹਾਂ ਡਰਿਆ ਹੋਇਆ ਸੀ ਉਸਨੇ ਮੈਨੂੰ ਸੱਪ ਨਾ ਫੜਨ ਦੀ ਚੁਕਵਾਈ ਸਹੁੰ ਆਪ ਹੀ ਤੁੜਵਾਈ ਤੇ ਨਾਲ ਹੀ ਆਖਿਆ ਕਿ ਸਹੁੰ ਤੋੜਨ ਦਾ ਪਾਪ ਤਾਂ ਸਭ ਬਣਾਈਆਂ ਗੱਲਾਂ ਹਨ। ਮੈਂ ਤੁਰੰਤ ਪੁਜਾਰੀ ਦੇ ਘਰ ਜਾ ਕੇ ਉਸਦੇ ਘਰੋਂ 8 ਫੁੱਟ



ਲੰਬਾ ਕੋਬਰਾ ਫੜਿਆ ਤੇ ਨਾਲ ਲੈ ਆਇਆ। ਇਸ ਘਟਨਾ ਨੇ ਮੈਨੂੰ ਪੁਜਾਰੀ ਵਰਗ ਦੇ ਪਾਪ-ਪੁੰਨ ਦੀ ਅਸਲੀਅਤ ਦਰਸਾ ਦਿੱਤੀ।

? ਅਨਿਸ (ਅੰਧ-ਸ਼ਰਧਾ ਨਿਰਮੂਲਨ ਸੰਮਤੀ) ਨਾਲ ਕਦ ਤੋਂ ਜੁੜੇ ਹੋ?

- ਪਿਛਲੇ 15 ਸਾਲ ਤੋਂ ਮੈਂ ਇਸ ਸਮਾਜ ਸੇਵੀ ਸੰਸਥਾ ਨਾਲ ਜੁੜਿਆ ਹੋਇਆ ਹਾਂ। ਇਸ ਸੰਸਥਾ ਵਿੱਚ ਮੈਂ ਚਮਤਕਾਰਾਂ ਦੀ ਅਸਲੀਅਤ ਜਾਨਣ ਤੇ ਅਖੌਤੀ ਬਾਬਿਆਂ ਦੇ ਪਾਖੰਡਾਂ ਦਾ ਪਰਦਾ ਫਾਸ਼ ਕਰਨ ਲਈ ਆਇਆ ਸਾਂ ਪਰ ਫਿਰ ਮੈਂ ਸੱਪਾਂ ਬਾਰੇ ਪਾਏ ਜਾਂਦੇ ਭਰਮਾਂ ਤੇ ਅੰਧਵਿਸ਼ਵਾਸਾਂ ਨੂੰ ਦੂਰ ਕਰਨਾ ਹੀ ਆਪਣਾ ਜੀਵਨ ਮਨੋਰਥ ਬਣਾ ਲਿਆ। ਅਸਲ ਵਿੱਚ ਅਨਿਸ ਨਾਲ ਜੁੜ ਕੇ ਹੀ ਮੈਂ ਇਸ ਰਸਤੇ 'ਤੇ ਸਿਦਕਦਿਲੀ ਨਾਲ ਤੁਰ ਸਕਿਆ ਹਾਂ।

? ਸੱਪਾਂ ਬਾਰੇ ਮੁੱਖ ਰੂਪ ਵਿੱਚ ਕਿਹੜੇ ਅੰਧਵਿਸ਼ਵਾਸ ਹਨ ?

- ਸੱਪ ਨੂੰ ਸੁਣਨ ਬਾਰੇ, ਉਸਦੇ ਜ਼ਹਿਰ ਬਾਰੇ, ਡੰਗ ਮਾਰਨ ਬਾਰੇ ਤੇ ਸੱਪ ਦੇ ਕੱਟੇ ਦਾ ਇਲਾਜ ਕਰਨ ਬਾਰੇ ਲੋਕਾਂ ਵਿੱਚ ਅਨੇਕਾਂ ਤਰ੍ਹਾਂ ਦੇ ਅੰਧਵਿਸ਼ਵਾਸ ਪਾਏ ਜਾਂਦੇ ਹਨ। ਮਸਲਨ ਸੱਪਾਂ ਦੇ ਕੰਨ ਹੁੰਦੇ ਹਨ। ਇਹ ਮਦਾਰੀ ਦੀ ਬੀਨ ਤੇ ਮਸਤ ਹੋ ਜਾਂਦੇ ਹਨ। ਇਸ ਦਾ ਜ਼ਹਿਰ ਹੱਥ ਹਥੌਲੇ ਜਾਂ ਮੰਤਰ ਨਾਲ ਉੱਤਰ ਜਾਂਦਾ ਹੈ। ਸੱਪ ਦੇ ਸਿਰ ਚ ਮਣੀ ਹੁੰਦੀ ਹੈ। ਸੱਪ ਬਦਲਾ ਲੈਂਦਾ ਹੈ ਤੇ ਰੂਪ ਵੀ ਬਦਲ ਲੈਂਦਾ ਹੈ। ਗਰਭਵਤੀ ਔਰਤ ਦਾ ਪਰਛਾਵਾਂ ਸੱਪ ਉੱਪਰ ਪੈ ਜਾਵੇ ਤਾਂ ਉਹ ਅੰਨ੍ਹਾ ਹੋ ਜਾਂਦਾ ਹੈ। ਸੱਪ ਦੁੱਧ ਪੀਂਦਾ ਹੈ ਇਸ ਲਈ ਸੱਪ ਨੂੰ ਘਰ ਆਉਣ ਤੋਂ ਰੋਕਣ ਲਈ ਕੱਚੇ ਦੁੱਧ ਦਾ ਛਿੱਟਾ ਦਿੱਤਾ ਜਾਂਦਾ ਹੈ। ਇਹ ਸਾਰੇ ਅੰਧਵਿਸ਼ਵਾਸ ਮਨੁੱਖ ਦੀ ਅਗਿਆਨਤਾ ਕਰਕੇ ਹਨ। ਅਸਲ ਵਿੱਚ ਸੱਪ ਦੇ ਕੰਨ ਨਹੀਂ ਹੁੰਦੇ ਉਹ ਆਪਣੀ ਚਮੜੀ ਰਾਹੀਂ ਧਰਤੀ ਦੀਆਂ ਤਰੰਗਾਂ ਤੋਂ ਆਉਣ ਵਾਲੇ ਖਤਰੇ ਨੂੰ ਭਾਂਪਦਾ ਹੈ। ਸੱਪ ਦਾ ਜ਼ਹਿਰ ਕਿਸੇ ਹਥੌਲੇ ਜਾਂ ਮੰਤਰ ਨਾਲ ਨਹੀਂ ਉੱਤਰਦਾ। ਇਸੇ ਤਰ੍ਹਾਂ ਸੱਪ ਦੇ ਬਦਲਾ ਲੈਣ, ਸਿਰ ਵਿੱਚ ਮਣੀ ਹੋਣ ਤੇ ਰੂਪ ਬਦਲਣ ਦੀਆਂ ਗੱਲਾਂ ਝੂਠ ਤੇ ਅਧਾਰਿਤ ਹਨ।

? ਸੱਪਾਂ ਦੀਆਂ ਪ੍ਰਮੁੱਖ ਕਿਸਮਾਂ ਬਾਰੇ ਸਾਡੇ ਪਾਠਕਾਂ ਨੂੰ ਕੁਝ ਜਾਣਕਾਰੀ ਦਿਓ ?

- ਜ਼ਹਿਰੀਲੇ ਸੱਪਾਂ ਵਿੱਚ ਕੋਬਰਾ ਨਾਗ, ਕਰੇਟ ਮਨੀਆਰ (ਕੌਡੀਆਂ ਵਾਲਾ), ਵਾਈਪਰ ਰਸੇਲ (ਡੱਬੀਆਂ ਵਾਲਾ), ਗਰੀਨ ਵਾਈਪਰ, ਸੌਸਕੇਲਡ ਵਾਈਪਰ (ਫਨ ਤੇ ਨਿਸ਼ਾਨ ਵਾਲਾ) ਸ਼ਾਮਲ ਹਨ ਜਦਕਿ ਕੈਟ ਸਨੇਕ (ਬਿੱਲੀ ਵਰਗੇ ਡੱਬੇ ਤੇ ਅੱਖ ਵਾਲਾ) ਤੇ ਫੌਸਟਨ ਕੈਟ ਸਨੇਕ ਘੱਟ ਜ਼ਹਿਰੀਲੇ ਹੁੰਦੇ ਹਨ। ਅਜਗਰ, ਉਲਫ਼ ਸਨੇਕ (ਲਾਲ ਰੰਗ ਤੇ ਸਫ਼ੈਦ ਡੱਬੀ), ਰੇਸਰ (ਤੇਜ਼ ਦੌੜਨ ਵਾਲਾ ਬਾਦਾਮੀ ਰੰਗ ਦਾ), ਤਸਕਰ (ਚੋਰ), ਨਾਨੇਈ ਤੇ ਪਾਨ ਪੀਵੜ (ਪਾਣੀ ਵਿੱਚ ਰਹਿਣ ਵਾਲਾ ਹਰੇ ਰੰਗ ਦਾ) ਆਦਿ ਸੱਪ ਗੈਰ ਜ਼ਹਿਰੀਲੇ ਹੁੰਦੇ ਹਨ। ਜ਼ਹਿਰੀਲੇ ਸੱਪ ਦੇ ਕੱਟਣ ਤੇ ਬਹੁਤ ਜਲਦੀ ਅਸਰ ਹੁੰਦਾ ਹੈ। ਜਦਕਿ ਬਾਰਿਸ਼ ਤੇ ਠੰਢ ਦੇ ਮੌਸਮ ਵਿੱਚ ਜ਼ਹਿਰ ਗਾੜ੍ਹਾ ਹੋਣ ਕਰਕੇ ਹੌਲੀ ਅਸਰ ਕਰਦਾ ਹੈ ਜਿਸ ਕਰਕੇ ਇਲਾਜ ਲਈ ਸਮਾਂ ਮਿਲ ਜਾਂਦਾ ਹੈ। ਸਖਤ ਸਰੀਰਕ ਕੰਮ ਕਰਨ ਵਾਲਿਆਂ ਲਈ ਜ਼ਹਿਰ ਦਾ ਅਸਰ ਹੌਲੀ ਤੇ ਸਰੀਰਕ ਕੰਮ ਨਾ ਕਰਨ ਵਾਲਿਆਂ/ਕੁਰਸੀ ਤੇ ਬੈਠਣ ਵਾਲਿਆਂ ਉੱਪਰ ਜ਼ਹਿਰ ਦਾ ਅਸਰ ਬਹੁਤ ਜਲਦੀ ਹੁੰਦੀ ਹੈ। ਨਾਗ ਤੇ ਕਰੇਟ ਦੇ ਡੰਗ ਦੇ ਅਸਰ ਨਾਲ ਥਾਂ ਸੁੰਨ ਹੋ ਜਾਂਦਾ ਹੈ। ਜੋੜ ਕੰਮ ਨਹੀਂ ਕਰਦੇ, ਬੋਲਦਿਆਂ ਜ਼ਬਾਨ ਥਥਲਾਉਂਦੀ ਹੈ। ਮਨੀਅਰ ਕਰੇਟ ਦੇ ਕੱਟਣ ਤੇ ਉਲਟੀਆਂ ਲੱਗ ਜਾਂਦੀਆਂ ਹਨ। ਸਾਹ ਲੈਣ ਵਿੱਚ ਰੁਕਾਵਟ ਆਉਂਦੀ ਹੈ। ਸੌਸਕੇਲਡ ਵਾਈਪਰ ਦੇ ਕੱਟਣ ਨਾਲ ਬਹੁਤ ਦਰਦ ਹੁੰਦਾ ਹੈ, ਸਾਹ ਫੁੱਲਣਾ ਤੇ ਮੂੰਹ, ਨੱਕ, ਕੰਨ ਵਿੱਚੋਂ ਖੂਨ ਆਉਣ ਲੱਗਦਾ ਹੈ। ਪਰ ਘਰਾਂ ਵਿੱਚ ਮਿਲਣ ਵਾਲੇ ਪੰਜਾਹ ਪ੍ਰਤੀਸ਼ਤ ਸੱਪ ਗੈਰ ਜ਼ਹਿਰੀਲੇ ਹੁੰਦੇ ਹਨ।

? ਸੱਪ ਤੋਂ ਬਚਾਓ ਲਈ ਕੀ ਕਰਨਾ ਚਾਹੀਦਾ ਹੈ ?

- ਸੱਪ ਪਹਿਲਾਂ ਮਨੁੱਖ ਤੇ ਵਾਰ ਨਹੀਂ ਕਰਦਾ। ਉਹ ਡਰ ਤੇ ਆਪਣੀ ਰੱਖਿਆ ਲਈ ਹੀ ਡੰਗ ਦਾ ਇਸਤੇਮਾਲ ਕਰਦਾ ਹੈ। ਜਦ ਉਸਨੂੰ ਆਪਣੀ ਜਾਨ ਨੂੰ ਖ਼ਤਰਾ ਭਾਸੇ ਤਾਂ ਦੋ ਵਾਰ ਡਰਾਉਣ ਲਈ ਹਰਕਤ ਵਿੱਚ ਆਉਂਦਾ ਹੈ ਜਦਕਿ ਤੀਸਰੀ ਵਾਰ ਡੰਗ ਮਾਰਦਾ ਹੈ। ਨਾਗ ਆਦਮੀ ਤੋਂ ਡਰਨ ਦੀ ਬਜਾਏ ਸਾਹਮਣੇ ਖੜ੍ਹਾ ਹੋ ਜਾਂਦਾ ਹੈ। ਹਮਲਾ ਕਰਨ ਸਮੇਂ ਸੱਪ ਆਪਣੀ ਲੰਬਾਈ ਤੋਂ ਤਿੰਨ ਗੁਣਾ ਜ਼ਿਆਦਾ ਅੱਗੇ ਵਧ ਕੇ ਹਮਲਾ ਕਰਨ ਦੀ ਸਮਰੱਥਾ ਰੱਖਦਾ ਹੈ। ਉਹ ਇੱਕ ਸੈਕਿੰਡ ਵਿੱਚ 8 ਫੁੱਟ ਅੱਗੇ ਵਧ ਕੇ ਹਮਲਾ ਕਰ ਸਕਦਾ ਹੈ। ਜੇਕਰ ਸੱਪ ਅਚਾਨਕ ਸਾਹਮਣੇ ਆ ਜਾਵੇ ਤਾਂ ਉਸਤੋਂ ਡਰਨਾ ਨਹੀਂ ਚਾਹੀਦਾ ਸਗੋਂ ਆਪਣੇ ਹੱਥ ਵਿਚਲੀ ਚੀਜ਼ ਨੂੰ ਦੂਰ ਸੁੱਟ ਦੇਣਾ ਚਾਹੀਦਾ ਹੈ। ਸੱਪ ਆਪਣੇ ਆਪ ਉੱਧਰ ਚਲਾ ਜਾਵੇਗਾ। ਸੱਪ ਜ਼ਿਆਦਾਤਰ ਚੂਹਿਆਂ ਦੇ ਰਹਿਣ ਵਾਲੀਆਂ ਥਾਵਾਂ, ਠੰਡੀਆਂ ਥਾਵਾਂ, ਇੱਟਾਂ, ਰੋੜੇ, ਲੱਕੜਾਂ ਜਮਾਂ ਕਰਨ ਦੀਆਂ ਥਾਵਾਂ ਜਿੱਥੇ ਅਸਾਨੀ ਨਾਲ ਲੁਕਿਆ ਜਾ ਸਕਦਾ ਹੈ - ਆਦਿ ਥਾਵਾਂ ਤੇ ਆਉਂਦਾ ਹੈ। ਇਸ ਲਈ ਅਜਿਹੀਆਂ ਥਾਵਾਂ ਤੇ ਸਾਵਧਾਨੀ ਨਾਲ ਵਿਚਰਨਾ ਚਾਹੀਦਾ ਹੈ। ਖੇਤ ਖਲਿਆਣ ਜਾਂਦੇ ਸਮੇਂ ਹੱਥ ਵਿੱਚ ਸੋਟੀ ਤੇ ਪੈਰੀਂ ਬੂਟ ਹੋਣੇ ਚਾਹੀਦੇ ਹਨ। ਘਾਹ ਜਾਂ ਝੋਨੇ ਦੇ ਖੇਤ ਵਿੱਚ ਤੁਰਦਿਆਂ ਸੋਟੀ ਖੜਕਾ ਕੇ ਤੁਰਨਾ ਚਾਹੀਦਾ ਹੈ। ਕਿਸੇ ਹਾਲਤ ਵਿੱਚ ਸੱਪ ਦੇ ਕੱਟਣ ਤੇ ਜ਼ਹਿਰ ਨੂੰ ਦਿਲ ਵੱਲ ਜਾਣ ਤੋਂ ਰੋਕਣ ਲਈ ਜਿਸ ਥਾਂ ਤੇ ਸੱਪ ਨੇ ਕੱਟਿਆ ਹੋਵੇ ਉਸਤੋਂ ਥੋੜ੍ਹਾ ਉੱਪਰ ਸਮੇਂ ਅਨੁਸਾਰ ਜੋ ਵੀ ਕੱਪੜਾ ਮਿਲੇ ਉਸ ਨਾਲ ਘੁੱਟ ਕੇ ਬੰਨ੍ਹ ਦੇਣਾ ਚਾਹੀਦਾ ਹੈ। ਹੱਥ-ਹਥੌਲੇ ਵਾਲਿਆਂ ਤੇ ਅਖੌਤੀ ਮਦਾਰੀਆਂ ਕੋਲ ਜਾਣ ਦੀ ਬਜਾਏ ਮੁਢਲੀ ਸਹਾਇਤਾ ਲਈ ਤੁਰੰਤ ਡਾਕਟਰ ਪਾਸ ਜਾਣਾ ਚਾਹੀਦਾ ਹੈ।

? ਤੁਸੀਂ ਆਪਣੇ ਤੌਰ ਤੇ ਸੱਪ ਦੇ ਕੱਟੇ ਵਿਅਕਤੀਆਂ ਨੂੰ ਬਚਾਉਣ ਤੇ ਸੱਪਾਂ ਦੇ ਜੀਵਨ ਨੂੰ ਬਚਾਉਣ ਲਈ ਕੀ ਕਰਦੇ ਹੋ ?

- ਪਹਿਲਾਂ ਮੈਂ ਸੱਪਾਂ ਦੀ ਜੀਵਨ ਸੁਰੱਖਿਆ ਲਈ ਆਪਣੇ ਵੱਲੋਂ ਜੁਟਾਏ ਜਾ ਰਹੇ ਯਤਨਾਂ ਦਾ ਜ਼ਿਕਰ ਕਰਨਾ ਚਾਹਾਂਗਾ। ਸਾਡੇ ਰਾਜ ਵਿੱਚ ਜਿੱਥੋਂ ਤੱਕ ਵੀ ਸਾਡੀ ਪਹੁੰਚ ਤੇ ਪ੍ਰਚਾਰ ਹੈ, ਲੋਕ ਸੱਪ ਮਿਲਣ ਤੇ ਉਨ੍ਹਾਂ ਨੂੰ ਮਾਰਦੇ ਨਹੀਂ ਸਗੋਂ ਸਾਡੇ ਨਾਲ ਸੰਪਰਕ ਕਰਦੇ ਹਨ।

ਅਸੀਂ ਲੋਕਾਂ ਦੇ ਘਰਾਂ, ਵਿਹੜਿਆਂ ਤੇ ਹੋਰ ਥਾਵਾਂ ਤੋਂ ਆਪਣੀ ਕਲਾ ਨਾਲ ਸੱਪ ਫੜਦੇ ਹਾਂ। ਮੈਂ ਆਪਣੇ ਘਰ ਜਿਹੜੇ 60 ਦੇ ਲੱਗਭੱਗ ਸੱਪ ਪਾਲੇ ਹੋਏ ਹਨ ਇਹ ਸਾਰੇ ਫੜ ਕੇ ਲਿਆਂਦੇ ਹਨ। ਜਦ ਅਸੀਂ ਨਵੇਂ ਸੱਪ ਫੜਦੇ ਹਾਂ ਤਾਂ ਘਰ ਰੱਖੇ ਪੁਰਾਣੇ ਸੱਪਾਂ ਨੂੰ ਜੰਗਲ ਵਿੱਚ ਛੱਡ ਆਉਂਦੇ ਹਾਂ ਤੇ ਨਵਿਆਂ ਨੂੰ ਰੱਖ ਲੈਂਦੇ ਹਾਂ। ਸੱਪਾਂ ਦੇ ਡੰਗੇ ਲੋਕ ਸਾਡੇ ਕੋਲ ਵੱਡੀ ਗਿਣਤੀ ਵਿੱਚ ਆਉਂਦੇ ਹਨ। ਉਨ੍ਹਾਂ ਨੂੰ ਮੁੱਢਲੀ ਸਹਾਇਤਾ ਉਪਰੰਤ ਜ਼ਹਿਰ ਦੇ ਪ੍ਰਭਾਵ ਤੋਂ ਮੁਕਤ ਕਰਨ ਲਈ ਦਵਾਈ ਵੀ ਦਿੰਦੇ ਹਾਂ। ਹੁਣ ਤੱਕ ਜ਼ਹਿਰੀਲੇ ਸੱਪਾਂ ਦੇ ਕੱਟੇ ਲੱਗਭੱਗ 4000 ਵਿਅਕਤੀਆਂ ਦੀ ਜਾਨ ਬਚਾ ਚੁੱਕਾ ਹਾਂ। ਇਸ ਕੰਮ ਲਈ ਚਾਲੀਸ ਗਾਓ ਦੇ ਸਿਵਲ ਹਸਪਤਾਲ ਵੱਲੋਂ ਵੀ ਮੈਨੂੰ ਪੂਰਾ ਸਹਿਯੋਗ ਮਿਲਦਾ ਹੈ। ਕਈ ਵਾਰ ਹਸਪਤਾਲ ਵਿੱਚ ਸੱਪ ਦੇ ਡੰਗੇ ਸੀਰੀਅਸ ਮਰੀਜ਼ ਆਉਣ ਤੇ ਡਾਕਟਰ ਮੈਨੂੰ ਉੱਥੇ ਹੀ ਬੁਲਾ ਲੈਂਦੇ ਹਨ।

? ਆਪਣੇ ਘਰ ਰੱਖੇ ਸੱਪਾਂ ਦੀ ਤੁਸੀਂ ਕਿਸ ਤਰ੍ਹਾਂ ਸਾਂਭ ਸੰਭਾਲ ਕਰਦੇ ਹੋ?

-ਦਿਨ ਭਰ 'ਚ ਮੇਰਾ ਜਿਆਦਾ ਸਮਾਂ ਕੁਦਰਤ ਦੇ ਜੀਵਾਂ ਦੀ ਸਾਂਭ ਸੰਭਾਲ ਵਿੱਚ ਹੀ ਬੀਤਦਾ ਹੈ। ਮੇਰੇ ਪਾਸ ਹਰ ਤਰ੍ਹਾਂ ਦੇ ਜਹਿਰੀਲੇ, ਘੱਟ ਜਹਿਰੀਲੇ, ਗੈਰ ਜ਼ਹਿਰੀਲੇ ਤੇ ਪਾਣੀ ਵਾਲੇ ਸੱਪ ਹਨ। ਸਵੇਰ ਸਾਰ ਉੱਠ ਕੇ ਸੱਪਾਂ ਨੂੰ ਨਹਾਉਂਦਾ ਤੇ ਪਾਣੀ ਪਿਲਾਉਂਦਾ ਹਾਂ। ਹਫਤੇ ਵਿੱਚ ਇੱਕ ਵਾਰੀ ਸੱਪ ਨੂੰ ਚੂਹੇ ਤੇ ਡੱਡੂ ਦਿੰਦਾ ਹਾਂ। ਜਦ ਕੋਈ ਮੇਰੇ ਘਰ ਸੱਪਾਂ ਬਾਰੇ ਜਾਣਕਾਰੀ ਹਾਸਲ ਕਰਨ ਆਉਂਦਾ ਹੈ ਤਾਂ ਉਸਨੂੰ ਹਰ ਕਿਸਮ ਦੇ ਬਕਸਿਆਂ 'ਚੋਂ ਬਾਹਰ ਕੱਢ ਕੇ ਵਿਖਾਉਂਦਾ ਹਾਂ।

? ਸੱਪ ਫੜ੍ਹਨ ਸਮੇਂ ਤੁਹਾਨੂੰ ਕੋਈ ਮੁਸ਼ਕਲ ਪੇਸ਼ ਨਹੀਂ ਆਉਂਦੀ।

- ਹੈ ਤਾਂ ਇਹ ਜੋਖ਼ਮ ਭਰਿਆ ਕੰਮ, ਥੋੜ੍ਹੀ ਜਿਹੀ ਗਲਤੀ ਨਾਲ ਤੁਹਾਡਾ ਕੰਮ ਤਮਾਮ ਹੋ ਸਕਦਾ ਹੈ। ਹੁਣ ਤਾਂ ਮੇਰੇ ਲਈ ਸੱਪ ਫੜਨਾ ਬਾਏਂ ਹਾਥ ਕਾ ਖੇਲ ਹੀ ਹੈ। ਉਂਜ ਇਹ ਕੰਮ ਬਹੁਤ ਸਾਵਧਾਨੀ ਨਾਲ ਕਰਨਾ ਪੈਂਦਾ ਹੈ। ਇਸ ਕੰਮ 'ਚ ਮੁਹਾਰਤ ਹੋਣ ਦੇ ਬਾਵਜੂਦ ਵੀ ਮੈਂ ਹੁਣ ਤੱਕ 16 ਵਾਰ ਜਹਿਰੀਲੇ ਸੱਪਾਂ ਦਾ ਡੰਗ ਖਾ ਚੁੱਕਾ ਹਾਂ। ਹੁਣ ਤਾਂ ਮੇਰੇ ਨਾਲ ਮੇਰਾ ਛੋਟਾ ਭਰਾ ਦੀਪਕ ਤੇ ਅਨਿਲ ਤੇ ਹੋਰ ਸਿਦਕਵਾਨ 10-12 ਵਰਕਰ ਇਸ ਕੰਮ ਵਿੱਚ ਮੇਰਾ ਹੱਥ ਵਟਾਉਂਦੇ ਹਨ। ਕਿਸੇ ਕਾਰਨ ਮੈਂ ਬਾਹਰ ਗਿਆ ਹੋਵਾਂ ਤਾਂ ਮੇਰੇ ਮਗਰੋਂ ਇਹ ਕੰਮ ਬਾਖੂਬੀ ਸੰਭਾਲ ਲੈਂਦੇ ਹਨ। ਅਸੀਂ ਸੱਪਾਂ ਨੂੰ ਪੂਰੀ ਸਾਵਧਾਨੀ ਨਾਲ ਹੱਥਾਂ ਨਾਲ ਹੀ ਫੜ੍ਹਦੇ ਹਾਂ ਜਦਕਿ ਦੁਨੀਆਂ ਵਿੱਚ ਹੱਥ ਨਾਲ ਸੱਪ ਫੜ੍ਹਨ ਵਾਲਾ ਵਿਅਕਤੀ ਸਾਡੇ ਧਿਆਨ ਵਿੱਚ ਨਹੀਂ ਹੈ।

? ਆਪਣੀ ਜਾਨ ਨੂੰ ਜੋਖ਼ਮ 'ਚ ਪਾਉਣ ਵਾਲੇ ਕਾਰਜ 'ਚ ਤੁਹਾਡੇ ਪਰਿਵਾਰ ਦਾ ਸਹਿਯੋਗ।

-ਹਰ ਤਰ੍ਹਾਂ ਨਾਲ ਪੂਰਾ ਸਹਿਯੋਗ ਹੈ। ਮੇਰੀ ਪਤਨੀ ਉਜਵਲਾ ਹਰ ਕੰਮ 'ਚ ਮੇਰੀ ਮਦਦ ਕਰਦੀ ਹੈ। ਛੋਟਾ ਵੀਰ ਦੀਪਕ ਮੇਰੇ ਮਗਰੋਂ ਸੱਪਾਂ ਦੀ ਸਾਂਭ ਸੰਭਾਲ ਕਰਦਾ ਹੈ। ਮੇਰਾ 6 ਸਾਲ ਦਾ ਬੇਟਾ ਤਕਸ਼ਕ ਤੇ 4 ਸਾਲ ਦੀ ਬੇਟੀ ਸਾਕਸ਼ੀ ਤਾਂ ਕਈ ਵਾਰੀ ਸੱਪਾਂ ਨਾਲ ਹੀ ਖੇਡਦੇ ਹਨ। ਮੇਰੇ ਘਰ ਵਿੱਚ ਕੁਦਰਤ ਤੇ ਜੀਵਾਂ ਦੀ ਸੁਰੱਖਿਆ ਤੇ ਸਾਂਭ-ਸੰਭਾਲ ਦਾ ਮਾਹੌਲ ਹੈ। ਮੇਰਾ ਸਾਰਾ ਪਰਿਵਾਰ ਪ੍ਰਕਿਰਤੀ ਦੇ ਪ੍ਰਬੰਧ ਨੂੰ ਬਣਾਈ ਰੱਖਣ, ਸੱਪਾਂ ਨੂੰ ਸਾਂਭਣ ਤੇ ਸੱਪ ਦੇ ਕੱਟਿਆਂ ਦਾ ਇਲਾਜ ਕਰਨ ਤੇ ਸੱਪਾਂ ਸਬੰਧੀ ਪਾਈ ਜਾਂਦੀ ਅੰਧ-ਸ਼ਰਧਾ ਨੂੰ ਦੂਰ ਕਰਨ ਲਈ ਪੂਰੀ ਤਰ੍ਹਾਂ ਸਮਰਪਿਤ ਹੈ। ਇਹ ਕੰਮ ਕਰਕੇ ਮਨ ਨੂੰ ਸ਼ਾਂਤੀ ਮਿਲਦੀ ਹੈ। ਸਾਡੀ ਨਜ਼ਰ ਵਿੱਚ ਇਹ ਮਾਨਵਤਾ ਦੀ ਭਲਾਈ ਵਾਲਾ ਕਾਰਜ ਹੈ।

? ਪ੍ਰਕਿਰਤੀ ਤੇ ਸੱਪਾਂ ਬਾਰੇ ਚੇਤਨਾ ਦੇਣ ਲਈ ਤੁਸੀਂ ਹੋਰ ਕੀ ਕਰਦੇ ਹੋ?

- ਲੋਕ ਚੇਤਨਾ ਲਈ ਮੈਂ ਸਕੂਲਾਂ, ਪਿੰਡਾਂ, ਸ਼ਹਿਰਾਂ ਤੇ ਮੇਲਿਆਂ ਵਿੱਚ ਸੱਪਾਂ ਨਾਲ ਪ੍ਰੋਗਰਾਮ ਕਰਦਾ ਹਾਂ। ਇੱਕ ਘੰਟੇ ਦੇ ਪ੍ਰੋਗਰਾਮ ਵਿੱਚ ਹਰ ਤਰ੍ਹਾਂ ਦੇ ਸੱਪਾਂ ਬਾਰੇ ਜਾਣਕਾਰੀ ਤੇ ਸੱਪਾਂ ਤੋਂ ਬਚਾਉ ਲਈ ਦਸਦਾ ਹਾਂ। ਸੱਪ ਦੇ ਡੰਗਣ ਤੇ ਮੁੱਢਲੀ ਸਹਾਇਤਾ ਬਾਰੇ ਵੀ ਜਾਣਕਾਰੀ ਦਿੰਦਾ ਹਾਂ। ਮੈਂ ਹੁਣ ਤੱਕ ਅਜਿਹੇ 60000 ਸਨੇਕ ਸ਼ੋਅ ਵੱਖ-ਵੱਖ ਥਾਵਾਂ ਤੇ ਕਰ ਚੁੱਕਾ ਹਾਂ।

? ਤੁਹਾਡੇ ਵੱਲੋਂ ਕੀਤੇ ਜਾ ਰਹੇ ਇਸ ਉੱਦਮ ਦੇ ਅਸਰ?

- ਲੋਕਾਂ ਤੇ ਪੂਰਾ ਅਸਰ ਪੈਂਦਾ ਹੈ। ਇਹ ਸਾਡੇ ਪ੍ਰਚਾਰ ਦਾ ਹੀ ਅਸਰ ਹੈ ਕਿ ਸਾਡੇ ਖੇਤਰ ਦੇ ਲੋਕ ਸੱਪ ਮਿਲਣ ਤੇ ਉਸਨੂੰ ਮਾਰਦੇ ਹਰਗਿਜ਼ ਨਹੀਂ ਸਗੋਂ ਸਾਡੇ ਨਾਲ ਸੰਪਰਕ ਕਰਦੇ ਹਨ। ਇਸ ਪ੍ਰਭਾਵ ਬਾਰੇ ਮੈਂ ਤੁਹਾਨੂੰ ਇੱਕ ਦਿਲਚਸਪ ਘਟਨਾ ਦੱਸਣਾ ਚਾਹਾਂਗਾ। ਕੁਝ ਸਾਲ ਪਹਿਲਾਂ ਇੱਕ ਸ਼ਾਮ ਨੂੰ ਮੇਰੇ ਘਰ ਵਿੱਚ ਆਦਿਵਾਸੀ ਔਰਤ ਆਈ ਜਿਸਦੇ ਕੱਪੜੇ ਫਟੇ ਹੋਏ ਸਨ ਤੇ ਉਸਨੇ ਇੱਕ ਬੋਰੀ ਮੋਢੇ ਨਾਲ ਲਾਈ ਹੋਈ ਸੀ। ਮੈਂ ਉਸਨੂੰ ਮੰਗਤੀ ਸਮਝ ਕੇ ਉਸਤੋਂ ਆਉਣ ਦਾ ਕਾਰਨ ਪੁੱਛਿਆ। ਉਸ ਔਰਤ ਨੇ ਦੱਸਿਆ ਕਿ ਉਸਨੂੰ ਕਾਲਾ ਨਾਗ ਡੰਗ ਗਿਆ ਹੈ। ਉਹ ਕਈ ਕਿ.ਮੀ. ਪੈਦਲ ਤੁਰ ਕੇ ਆਈ ਸੀ। ਮੈਂ ਹੈਰਾਨ ਸਾਂ ਕਿ ਕੋਬਰੇ ਦਾ ਡੰਗ ਖਾ ਕੇ ਮੇਰੇ ਸਾਹਮਣੇ ਜਿਉਂਦੀ ਜਾਗਦੀ ਕਿਵੇਂ ਖੜੀ ਹੈ। ਉਸ ਆਦਿਵਾਸੀ ਔਰਤ ਨੇ ਦੱਸਿਆ ਕਿ ਉਸਨੇ ਆਪਣੀ ਸਾੜ੍ਹੀ ਪਾੜ ਕੇ ਜ਼ਖਮ ਨੂੰ ਉਪਰੋਂ ਤੇ ਥੱਲਿਓਂ ਪੂਰਾ ਘੁੱਟ ਕੇ ਬੰਨ੍ਹ ਲਿਆ ਸੀ। ਜਦ ਮੈਂ ਉਸਨੂੰ ਪੁੱਛਿਆ ਕਿ ਬੋਰੀ ਵਿੱਚ ਕੀ ਹੈ ਤਾਂ ਉਸਨੇ ਆਖਿਆ ਕਿ ਮੈਨੂੰ ਡੰਗਣ ਵਾਲਾ ਸੱਪ ਹੀ ਹੈ। ਮੈਂ ਵੇਖਿਆ ਕਿ ਬੋਰੀ ਵਿੱਚ 6 ਫੁੱਟ ਦਾ ਕਾਲਾ ਕੋਬਰਾ ਫੁੰਕਾਰੇ ਮਾਰ ਰਿਹਾ ਸੀ। ਮੇਰੇ ਪੁੱਛਣ ਤੇ ਉਸ ਔਰਤ ਨੇ ਦੱਸਿਆ ਕਿ ਦੋ ਸਾਲ ਪਹਿਲਾਂ ਕਿਤੇ ਮੇਰਾ ਪ੍ਰੋਗਰਾਮ ਵੇਖਿਆ ਸੀ। ਸੱਪ ਨੂੰ ਕਾਬੂ ਕਰਨ ਬਾਰੇ ਵੀ ਉਸਨੇ ਦਿਲਚਸਪ ਵੇਰਵਾ ਸੁਣਾਇਆ। ਉਹ ਕਹਿਣ ਲੱਗੀ ਕਿ ਤੁਸੀਂ ਆਪ ਹੀ ਪ੍ਰੋਗਰਾਮ ਵਿੱਚ ਦੱਸਿਆ ਸੀ ਕਿ ਸੱਪ ਨੂੰ ਆਪਣੀ ਜਾਨ ਬਚਾਉਣ ਦੀ ਹੁੰਦੀ ਹੈ। ਉਹ ਤਾਂ ਲੁਕਣ ਲਈ ਥਾਂ ਭਾਲਦਾ ਹੁੰਦਾ ਹੈ। ਡੰਗ ਖਾ ਕੇ ਵੀ ਮੈਂ ਹੌਂਸਲੇ ਨਾਲ ਬੋਰੀ ਦਾ ਮੂੰਹ ਖੋਲ ਕੇ ਸੱਪ ਵੱਲ ਕੀਤਾ। ਪਿੱਛੋਂ ਸੱਪ ਨੂੰ ਛੇੜਿਆ ਤਾਂ ਉਹ ਆਪਣੀ ਖੁੱਡ ਸਮਝ ਕੇ ਬੋਰੀ ਅੰਦਰ ਚਲਾ ਗਿਆ। ਮੈਂ ਉਸ ਔਰਤ ਨੂੰ ਮੁੱਢਲੀ ਸਹਾਇਤਾ ਤੇ ਕੁਝ ਦਵਾਈ ਦੇ ਕੇ ਵਾਪਸ ਮੋੜ ਦਿੱਤਾ ਤੇ ਸੱਪ ਆਪਣੇ ਪਾਸ ਰੱਖ ਲਿਆ। ਇਸ ਤਰ੍ਹਾਂ ਦੇ ਲੋਕ ਮੇਰੇ ਲਈ ਪ੍ਰੇਰਨਾ ਸਰੋਤ ਹਨ।

? ਸੱਪ ਨੂੰ ਤੁਸੀਂ ਕਿਸ ਤਰ੍ਹਾਂ ਮਨੁੱਖ ਦਾ ਦੋਸਤ ਮੰਨਦੇ ਹੋ?



- ਨਿਸ਼ਚੇ ਹੀ ਸੱਪ ਮਨੁੱਖ ਦਾ ਦੋਸਤ ਹੈ ਤੇ ਪ੍ਰਕਿਰਤੀ ਦੇ ਪ੍ਰਬੰਧ ਦੀ ਅਹਿਮ ਕੜੀ। ਸੱਪ ਵੱਲੋਂ ਮਨੁੱਖ ਡੰਗਣ ਤੇ ਮੌਤ ਦੇ ਮੂੰਹ ਵਿੱਚ ਭੇਜਣ ਕਰਕੇ ਹੀ ਸੱਪ ਸਾਨੂੰ ਆਪਣਾ ਦੁਸ਼ਮਣ ਜਾਪਦਾ ਹੈ ਪਰ ਸੱਪ ਦੇ ਡੰਗਣ ਤੇ 99 ਪ੍ਰਤੀਸ਼ਤ ਗਲਤੀ ਮਨੁੱਖ ਦੀ ਹੀ ਹੁੰਦੀ ੇ। ਸੱਪ ਕਦੇ ਵੀ ਮਨੁੱਖ ਤੇ ਪਹਿਲਾਂ ਹਮਲਾ ਨਹੀਂ ਕਰਦਾ ਉਹ ਤੇ ਆਪਣੀ ਸੁਰੱਖਿਆ ਲਈ ਹੀ ਡੰਗ ਨੂੰ ਆਖਰੀ ਹਥਿਆਰ ਵਜੋਂ ਵਰਤਦਾ ਹੈ। ਅਸੀਂ ਸੱਪ ਨੂੰ ਵੇਖਦਿਆਂ ਹੀ ਮਾਰ ਦਿੰਦੇ ਹਾਂ ਤੇ ਸੱਪ ਦੇ ਡੰਗੇ ਮਨੁੱਖ ਮੁੱਢਲੀ ਸਹਾਇਤਾ ਤੇ ਦਵਾਈ ਤੋਂ ਬਿਨ੍ਹਾਂ ਮੌਤ ਨੂੰ ਪਿਆਰੇ ਹੋ ਜਾਂਦੇ ਹਨ। ਇੱਕ ਸੱਪ ਇੱਕ ਹਫ਼ਤੇ ਵਿੱਚ 4 ਤੋਂ 6 ਚੂਹੇ ਖਾਂਦਾ ਹੈ। ਇਕੱਲਾ ਅਜਗਰ ਇੱਕੋ ਵਾਰ 15 ਚੂਹੇ ਖਾ ਜਾਂਦਾ ਹੈ। ਜੇਕਰ ਇੱਕ ਸੱਪ ਹਫਤੇ ਵਿੱਚ 6 ਚੂਹੇ ਖਾਵੇ ਤਾਂ ਮਹੀਨੇ ਵਿੱਚ 25 ਤੇ ਸਾਲ ਵਿੱਚ 300 ਚੂਹੇ ਖਾਵੇਗਾ। ਇੱਕ ਚੂਹਾ ਚੂਹੀ ਦੀ ਜੋੜੀ ਸਾਲ ਵਿੱਚ 850 ਬੱਚੇ ਪੈਦਾ ਕਰਦੀ ਹੈ। ਇੱਕ ਸੱਪ ਨੂੰ ਮਾਰਨ ਦਾ ਮਤਲਬ ਹੈ ਚੂਹਿਆਂ ਦੀ ਏਡੀ ਵੱਡੀ ਫੌਜ ਨੂੰ ਬਿਮਾਰੀ ਫੈਲਾਉਣ ਲਈ ਜਿਉਂਦੇ ਰੱਖਣਾ। ਤੁਹਾਨੂੰ ਇਹ ਜਾਣ ਕੇ ਹੈਰਾਨੀ ਹੋਵੇਗੀ ਕਿ ਮੁੰਬਈ ਨਗਰਪਾਲਿਕਾ ਦਾ ਚੂਹਿਆਂ ਤੋਂ ਫੈਲਣ ਵਾਲੀਆਂ ਬਿਮਾਰੀਆਂ ਰੋਕਣ ਲਈ ਚੂਹਿਆਂ ਨੂੰ ਮਾਰਨ ਦਾ ਖਰਚਾ 72 ਕਰੋੜ ਰੁਪਏ ਹੈ। ਚੂਹੇ ਸਾਡੇ ਦੇਸ਼ ਵਿੱਚ ਪੈਦਾ ਹੋਣ ਵਾਲੇ ਕੁੱਲ ਅਨਾਜ ਦਾ 35 ਪ੍ਰਤੀਸ਼ਤ ਹਿੱਸਾ ਖਾ ਕੇ ਖਰਾਬ ਕਰਦੇ ਹਨ। ਸੱਪ ਚੂਹਿਆਂ ਨੂੰ ਖਾ ਕੇ ਜਿੱਥੇ ਸਾਡਾ ਅਨਾਜ ਖਰਾਬ ਹੋਣ ਤੋਂ ਬਚਾਉਂਦੇ ਹਨ ਉੱਥੇ ਕੁਦਰਤ ਦਾ ਸੰਤੁਲਨ ਵੀ ਬਰਕਰਾਰ ਰੱਖਦੇ ਹਨ। ਨਾਲ ਹੀ ਸੱਪ ਦੇ ਜ਼ਹਿਰ ਤੋਂ ਕੈਂਸਰ, ਦਿਲ ਦੇ ਦੌਰੇ, ਖ਼ੂਨ ਰੋਕਣ ਲਈ ਤੇ ਕੋਹੜ ਆਦਿ ਰੋਗਾਂ ਲਈ ਬਣਾਈਆਂ ਜਾਂਦੀਆਂ ਦਵਾਈਆਂ ਵਿੱਚ ਵਰਤੋਂ ਕੀਤੀ ਜਾਂਦੀ ਹੈ।

? ਸੱਪ ਵੱਲੋਂ ਉਤਾਰੀ ਜਾਣ ਵਾਲੀ ਕੁੰਜ ਬਾਰੇ ਕਿਹੜੇ ਭਰਮ ਭੁਲੇਖੇ ਪਾਏ ਜਾਂਦੇ ਹਨ। ਸੱਪ ਕੁੰਜ ਕਦੋਂ ਤੇ ਕਿਉਂ ਉਤਾਰਦਾ ਹੈ?

- ਲੋਕ ਆਪਣੀ ਅਗਿਆਨਤਾ ਕਰਕੇ ਇਹ ਮੰਨਦੇ ਹਨ ਕਿ ਸੱਪ ਦੀ ਕੁੰਜ (ਏਲਚੀ) ਰੱਖਣ ਨਾਲ ਘਰ ਵਿੱਚ ਪੈਸੇ ਦੀ ਤੋਟ ਨਹੀਂ ਆਉਂਦੀ। ਕਈ ਲੋਕ ਇਸਨੂੰ ਅੱਖਾਂ ਉੱਪਰ ਇਸ ਲਈ ਲਗਾਉਂਦੇ ਹਨ ਕਿ ਇਸ ਨਾਲ ਕੋਈ ਅੱਖਾਂ ਦੀ ਬਿਮਾਰੀ ਨਹੀਂ ਆਉਂਦੀ। ਕਈ ਇਸਨੂੰ ਘਰ ਵਿੱਚ ਵਾਧੇ ਲਈ ਰੱਖਦੇ ਹਨ। ਪਰ ਇਨ੍ਹਾਂ ਮਾਨਤਾਵਾਂ ਵਿੱਚ ਕੋਈ ਸੱਚਾਈ ਨਹੀਂ ਹੈ। ਸੱਪ ਆਪਣੇ ਜਨਮ ਦੇ ਤੀਸਰੇ ਦਿਨ ਤੋਂ ਬਾਅਦ 6 ਦਿਨ ਮਗਰੋਂ ਫਿਰ 15 ਦਿਨ ਬਾਅਦ ਤੇ ਫਿਰ ਉਮਰ ਭਰ ਡੇਢ ਦੋ ਮਹੀਨੇ ਬਾਅਦ ਉਤਾਰਦਾ ਰਹਿੰਦਾ ਹੈ। ਸੱਪ ਕੁੰਜ ਇਸ ਲਈ ਉਤਾਰਦਾ ਹੈ ਕਿ ਉਹ ਇਸਦੇ ਵਾਧੇ ਵਿੱਚ ਰੁਕਾਵਟ ਬਣਦੀ ਹੈ। ਸੱਪ ਦੀ ਉਮਰ ਔਸਤਨ 25 ਸਾਲ ਹੈ ਤੇ ਉਹ ਲਗਾਤਾਰ ਵਧਦਾ ਰਹਿੰਦਾ ਹੈ।

? ਕੀ ਤੁਹਾਡਾ ਪ੍ਰਮਾਤਮਾ ਵਿੱਚ ਵਿਸ਼ਵਾਸ਼ ਹੈ?

- ਮੈਂ ਕਿਸੇ ਦੇਵੀ ਦੇਵਤੇ ਨੂੰ ਨਹੀਂ ਮੰਨਦਾ ਤੇ ਨਾ ਹੀ ਮੇਰਾ ਪੂਜਾ,ਅਰਚਨਾ ਵਿੱਚ ਕੋਈ ਵਿਸ਼ਵਾਸ਼ ਹੈ। ਪ੍ਰਕਿਰਤੀ, ਜੀਵਨ ਜੰਤੂ, ਰਿਸ਼ਤੇਦਾਰ-ਮਿੱਤਰ, ਮਿਸ਼ਨ ਦੇ ਮੇਰੇ ਹਮਰਾਈ ਮੇਰੇ ਲਈ ਪ੍ਰਮਾਤਮਾ ਹਨ। ਮੈਂ ਲੋਕਾਂ ਵੱਲੋਂ ਮੰਨੇ ਜਾਂਦੇ ਪ੍ਰਮਾਤਮਾ ਤੋਂ ਕੁਝ ਨਹੀਂ ਮੰਗਦਾ। ਪ੍ਰਮਾਤਮਾ ਮੇਰੇ ਲਈ ਕੋਈ ਦੇਵੀ ਦੇਵਤਾ ਜਾਂ ਅਦਿੱਖ ਸ਼ਕਤੀ ਨਹੀਂ।

? ਤੁਹਾਡੇ ਜੀਵਨ ਦਾ ਉਦੇਸ਼।

- ਮਾਨਵਤਾ ਦਾ ਭਲਾ ਮੇਰਾ ਉਦੇਸ਼ ਹੈ। ਲੋਕਾਂ ਵਿਚੋਂ ਅੰਧ-ਸ਼ਰਧਾ ਤੇ ਅਗਿਆਨਤਾ ਦੂਰ ਕਰਕੇ ਪਰਿਵਰਤਨ ਕਰਨਾ ਮੇਰਾ ਮਿਸ਼ਨ ਹੈ।

? ਸਾਡੇ ਪਾਠਕਾਂ ਲਈ ਕੋਈ ਸੰਦੇਸ਼।

- ਸਾਨੂੰ ਅੰਧਵਿਸ਼ਵਾਸ਼ ਦੂਰ ਕਰਨ ਲਈ ਕੁਦਰਤ ਦੇ ਪ੍ਰਬੰਧ ਨੂੰ ਬਚਾਈ ਰੱਖਣ ਲਈ ਜੀਵ ਜੰਤੂਆਂ ਦੀ ਸੁਰੱਖਿਆ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਮਨੁੱਖ ਵਾਂਗ ਜੀਵਾਂ ਨੂੰ ਵੀ ਜਿਉਣ ਦਾ ਅਧਿਕਾਰ ਹੈ। ਕੁਦਰਤ ਦੀ ਸੁਰੱਖਿਆ ਵਿੱਚ ਹੀ ਸਮਾਜ ਦਾ ਭਲਾ ਹੈ।

## ਤਾਂਤਰਿਕਾਂ ਵੱਲੋਂ ਤਸੀਹੇ ਦੇਣ ਉਪਰੰਤ ਬੱਚੇ ਦੀ ਬਲੀ

ਸਾਧ, ਤਾਂਤਰਿਕ ਆਦਿ ਕਿੰਨੇ ਬੇਰਹਿਮ ਜ਼ਾਲਮ ਹੋ ਸਕਦੇ ਹਨ ਇਸਦੀ ਤਾਜਾ ਉਦਾਹਰਣ ਫਗਵਾੜਾ ਦੇ ਨਜਦੀਕੀ ਪਿੰਡ ਭੁਲਾਰਾਈ ਕੋਲੋਂ ਇੱਕ ਦੋ ਕੁ ਸਾਲ ਦੇ ਮਾਸੂਮ ਬੱਚੇ ਦੀ ਲਾਸ਼ ਤੋਂ ਮਿਲਦਾ ਹੈ। ਲਾਸ਼ ਦੇ ਨੇੜੇ ਪਏ ਪੂਜਾ ਦੇ ਸਾਮਾਨ ਅਤੇ ਸਿਰ ਵਿੱਚ ਕੀਤੇ ਛੇਕ ਤੋਂ ਸਪਸ਼ਟ ਹੁੰਦਾ ਹੈ ਕਿ ਇਸ ਬੱਚੇ ਦਾ ਕਤਲ ਤਾਂਤਰਿਕ ਪ੍ਰਕਿਰਿਆ ਤਹਿਤ ਕੀਤਾ ਗਿਆ। ਲਾਸ਼ ਦੀ ਹਾਲਤ ਰੌਂਗਟੇ ਖੜੇ ਕਰਨ ਵਾਲੀ ਹੈ, ਬੱਚੇ ਦੀਆਂ ਲੱਤਾਂ, ਬਾਹਾਂ ਅਤੇ ਗੁਪਤ ਅੰਗ ਤੇਜਧਾਰ ਹਥਿਆਰ ਨਾਲ ਕੱਟੇ ਹੋਏ ਸਨ, ਸਿਰ ਤੋਂ ਵਾਲ ਉਤਾਰ ਕੇ ਸਰੀਏ ਆਦਿ ਨਾਲ ਸੁਰਾਖ ਕੀਤਾ ਗਿਆ ਅਤੇ ਮੂੰਹ ਵਿੱਚ ਕੱਪੜਾ ਧੱਕਿਆ ਹੋਇਆ ਸੀ। ਲਾਸ਼ ਮਿਲਣ ਵਾਲੀ ਥਾਂ ਦੇ ਨੇੜਿਓਂ ਲਾਲ ਚੁੰਨੀ, ਨਾਰੀਅਲ, ਘੜਾ, ਮੌਲੀ, ਪਿਉ, ਲਾਲ ਕੱਪੜਾ ਅਤੇ ਪੂਜਾ ਦਾ ਹੋਰ ਸਾਮਾਨ ਪਿਆ ਮਿਲਿਆ ਜੋ ਸਿੱਧੇ ਤੌਰ 'ਤੇ ਮਨੁੱਖੀ ਬਲੀ ਵੱਲ ਇਸ਼ਾਰਾ ਕਰਦੇ ਸਨ। ਉਂਜ ਵੀ ਕਿਸੇ ਦੇ ਜਿਗਰ ਦੇ ਟੁਕੜੇ ਮਾਸੂਮ ਬੱਚੇ ਨਾਲ ਅਜਿਹਾ ਵਹਿਸ਼ੀਆਨਾ ਕਾਰਾ ਤਾਂਤਰਿਕ ਹੀ ਕਰ ਸਕਦੇ ਹਨ। ਲਾਸ਼ ਦੇ ਪੋਸਟ ਮਾਰਟਮ ਅਨੁਸਾਰ ਬੱਚੇ ਦੀ ਮੌਤ ਗੁਪਤ ਅੰਗ ਕੱਟੇ ਜਾਣ 'ਤੇ ਹੋਈ। ਪੁਲੀਸ ਨੇ ਕੇਸ ਦਰਜ ਕਰ ਲਿਆ ਹੈ ਪਰ ਅਜੇ ਤੱਕ ਨਾ ਤਾਂ ਬੱਚੇ ਦੀ ਪਛਾਣ ਹੋ ਸਕੀ ਹੈ ਅਤੇ ਨਾ ਹੀ ਪੁਲੀਸ ਕਾਤਲਾਂ ਦਾ ਕੋਈ ਪਤਾ ਲਗਾ ਸਕੀ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਫਗਵਾੜਾ ਇਕਾਈ ਵੱਲੋਂ ਇਸ ਮਾਮਲੇ ਸਬੰਧੀ ਪੁਲੀਸ ਅਤੇ ਪ੍ਰਸ਼ਾਸਨਿਕ ਅਧਿਕਾਰੀਆਂ ਨੂੰ ਮਿਲਕੇ ਅਜਿਹੇ ਤਾਂਤਰਿਕਾਂ ਅਤੇ ਹੋਰ ਪਾਖੰਡੀਆਂ ਖਿਲਾਫ ਸਖਤ ਕਾਰਵਾਈ ਕਰਨ ਲਈ ਕਿਹਾ ਗਿਆ। ਤਰਕਸ਼ੀਲ ਸੋਸਾਇਟੀ ਵੱਲੋਂ ਐਸ. ਡੀ. ਐਮ. ਨੂੰ Prevention of Magical Remedies Act ਦੀ ਕਾਪੀ ਵੀ ਮੁਹੱਈਆ ਕੀਤੀ ਗਈ ਤਾਂ ਜੋ ਇਸ ਸਬੰਧੀ ਕਾਨੂੰਨ ਤੋਂ ਅਗਿਆਨਤਾ ਪ੍ਰਗਟ ਕਰ ਰਹੇ ਅਧਿਕਾਰੀਆਂ ਨੂੰ ਇਹ ਸਪਸ਼ਟ ਹੋ ਸਕੇ ਕਿ ਅਜਿਹੇ ਪਾਖੰਡੀਆਂ ਖਿਲਾਫ ਕਾਰਵਾਈ ਕਰਨੀ ਉਹਨਾਂ ਦਾ ਸੰਵਿਧਾਨਕ ਫਰਜ ਵੀ ਹੈ।

*ਸੁਖਦੇਵ ਫਗਵਾੜਾ*

# ਸਰਬ-ਸ਼ਕਤੀਮਾਨ ਨਾਲ ਭੇੜ

*ਖੁਸ਼ਵੰਤ ਸਿੰਘ*

*ਹੇਠ ਦਿੱਤੀ ਜਾ ਰਹੀ ਲਿਖਤ ਪ੍ਰਸਿੱਧ ਪੱਤਰਕਾਰ ਖੁਸ਼ਵੰਤ ਸਿੰਘ ਦੀ ਸਵੈ ਜੀਵਨੀ ਵਿਚੋਂ ਲਈ ਗਈ ਹੈ। ਇਸ ਚੈਪਟਰ ਵਿੱਚ ਉਹਨਾਂ ਨੇ ਰੱਬ, ਧਰਮ ਅਤੇ ਹੋਰ ਅੰਧਵਿਸ਼ਵਾਸਾਂ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਅੰਗਰੇਜੀ ਵਿੱਚ ਲਿਖੀ ਇਸ ਸਵੈਜੀਵਨੀ ਦਾ 'ਮੌਜ ਮੇਲਾ' ਦੇ ਨਾਮ ਹੇਠ ਪੰਜਾਬੀ ਅਨੁਵਾਦ ਪੱਤਰਕਾਰ ਦਲਬੀਰ ਸਿੰਘ ਨੇ ਕੀਤਾ ਹੈ।*

ਜਦੋਂ ਅਸੀਂ ਬੱਚੇ ਸਾਂ ਤਾਂ ਸਾਨੂੰ ਧਰਮ ਬਾਰੇ ਬਹੁਤੇ ਸਵਾਲ ਪੁੱਛਣ ਦੀ ਆਗਿਆ ਨਹੀਂ ਸੀ ਹੁੰਦੀ। ਅਖੀਰਲੇ ਗੁਰੂ ਨੇ ਹੁਕਮ ਕੀਤਾ ਸੀ ਕਿ ਸਿੱਖਾਂ ਨੂੰ ਆਪਣੇ ਸਰੀਰ ਦੇ ਕਿਸੇ ਹਿੱਸੇ ਦੇ ਵਾਲ ਨਹੀਂ ਕੱਟਣੇ ਚਾਹੀਦੇ, ਹਲਾਲ ਮੀਟ ਨਹੀਂ ਖਾਣਾ ਚਾਹੀਦਾ ਅਤੇ ਨਾ ਹੀ ਕਿਸੇ ਰੂਪ ਵਿਚ ਤੰਬਾਕੂ ਦਾ ਸੇਵਨ ਕਰਨਾ ਚਾਹੀਦਾ ਹੈ। ਇਸ ਤੋਂ ਵਧ ਕੋਈ ਗੱਲ ਨਹੀਂ ਸੀ ਸੁਣੀ ਜਾਂਦੀ। ਜਿਹੜੇ ਆਦਮੀ ਆਪਣੀਆਂ ਦਾੜ੍ਹੀਆਂ ਤੇ ਮੁੱਛਾਂ ਕਟਦੇ ਸਨ ਉਨ੍ਹਾਂ ਨੂੰ ਪਤਿਤ ਕਰਾਰ ਦੇ ਦਿਤਾ ਜਾਂਦਾ ਸੀ। ਇਸ ਦੇ ਨਾਲ ਹੀ ਰਹੁ ਰੀਤਾਂ ਅਤੇ ਪਾਠ ਕਰਨ ਦੇ ਵੀ ਨਿਯਮ ਬਣੇ ਹੋਏ ਸਨ। ਜੇ ਤੁਹਾਨੂੰ ਨਿਤ ਨੇਮ ਦੀਆਂ ਪੰਜ ਬਾਣੀਆਂ ਆਉਂਦੀਆਂ ਸਨ ਤਾਂ ਤੁਹਾਨੂੰ ਚੰਗਾ ਮੁੰਡਾ ਸਮਝਿਆ ਜਾਂਦਾ ਸੀ ਜੇ ਨਹੀਂ ਸਨ ਆਂਦੀਆਂ ਤਾਂ ਆਵਾਰਾਗਰਦ। ਕਿਉਂਕਿ ਮੈਂ ਸਵੇਰੇ ਤੇ ਸ਼ਾਮ ਬਾਣੀ ਜੁਬਾਨੀ ਸੁਣਾ ਸਕਦਾ ਸਾਂ ਅਤੇ ਕਦੇ ਕਦੇ ਗੁਰਦੁਆਰਿਆਂ ਵਿਚ ਇਕ ਦੋ ਸ਼ਬਦ ਵੀ ਗਾ ਲੈਂਦਾ ਸਾਂ ਇਸ ਕਰਕੇ ਮੇਰੀ ਦਾਦੀ ਦੀ ਨਜ਼ਰ ਵਿਚ ਮੈਂ ਸਭ ਤੋਂ ਚੰਗਾ ਬੱਚਾ ਸਾਂ।

ਪੰਦਰਾਂ ਸਾਲ ਦੀ ਉਮਰ ਤਕ ਮੈਨੂੰ ਆਪਣੇ ਲੰਮੇ ਵਾਲ ਚੰਗੇ ਲਗਦੇ ਸਨ। ਮੈਨੂੰ ਇਸ ਵਿਚ ਕੋਈ ਵੀ ਜਨਾਨੜਾਪਣ ਨਹੀਂ ਸੀ ਲਗਦਾ। ਅਸੀਂ ਖਾਲਸਾ ਦੀ ਬਹਾਦਰ ਕੌਮ ਸਾਂ ਅਤੇ ਸਾਡੇ ਜੰਗਜੂ ਗੁਰੂ ਨੇ ਹੁਕਮ ਦਿਤਾ ਸੀ ਕਿ ਲੰਮੇ ਵਾਲ ਰਖਣੇ ਪਵਿੱਤਰਤਾ ਦੀ ਨਿਸ਼ਾਨੀ ਹੈ। ਜਦੋਂ ਮੇਰੇ ਮੂੰਹ ਉਤੇ ਅਤੇ ਗੁਪਤ ਅੰਗਾਂ ਉਤੇ ਵਾਲ ਉਗਣੇ ਸ਼ੁਰੂ ਹੋਏ ਮੈਂ ਵਾਲਾਂ ਦੀ ਪਵਿੱਤਰਤਾ ਬਾਰੇ ਸਵਾਲ ਕਰਨੇ ਸ਼ੁਰੂ ਕਰ ਦਿਤੇ। ਮੈਂ ਆਪਣੇ ਗੁਪਤ ਵਾਲਾਂ ਨੂੰ ਖਤਮ ਕਰਨ ਲਈ ਕਰੀਮ ਦੀ ਵਰਤੋਂ ਕਰਨੀ ਸ਼ੁਰੂ ਕੀਤੀ। ਮੇਰਾ ਵਿਚਾਰ ਸੀ ਕਿ ਇਨ੍ਹਾਂ ਵਾਲਾਂ ਅਤੇ ਬਗਲਾਂ ਵਿਚ ਉਗਣ ਵਾਲੇ ਵਾਲਾਂ ਦੇ ਬਿਨਾਂ ਔਰਤਾਂ ਕਿਤੇ ਵੱਧ ਖੂਬਸੂਰਤ ਲਗਦੀਆਂ ਸਨ। ਇਸ ਤਰ੍ਹਾਂ ਦੀਆਂ ਔਰਤਾਂ ਦੇ ਕਈ ਸੰਗਮਰਮਰ ਦੇ ਬੁੱਤ ਬਣੇ ਹੋਏ ਸਨ ਅਤੇ ਵਾਲਾਂ ਵਾਲੀਆਂ ਔਰਤਾਂ ਦੀਆਂ ਤਸਵੀਰਾਂ ਗੰਦੇ ਪਿਕਚਰ ਪੋਸਟਕਾਰਡਾਂ ਵਿਚ ਦਿਖਾਈਆਂ ਜਾਂਦੀਆਂ ਸਨ। ਇਸ ਤਰ੍ਹਾਂ ਸਭ ਤੋਂ ਪਹਿਲਾਂ ਮੈਂ ਸਿੱਖੀ ਦੀਆਂ ਇਨ੍ਹਾਂ ਬਾਹਰੀ ਨਿਸ਼ਾਨੀਆਂ ਤੇ ਹੀ ਸਵਾਲ ਕਰਨੇ ਸ਼ੁਰੂ ਕੀਤੇ। ਮੈਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਸੀ ਕਿ ਇਹ ਅਸੂਲ ਵੀ ਉਸੇ ਤਰ੍ਹਾਂ ਦੇ ਬੇਲੋੜੇ ਹਨ ਜਿਵੇਂ ਸਾਡੇ ਸਰੀਰ ਉਤਲੇ ਵਾਲ ਬੇਲੋੜੇ ਹਨ ਅਤੇ ਇਨ੍ਹਾਂ ਦੀ ਕੋਈ ਅਧਿਆਤਮਕ ਮਹੱਤਤਾ ਨਹੀਂ ਹੈ। ਜੇ ਮੈਂ ਖਾਲਸਾ ਦੀਆਂ ਬਾਹਰੀ ਨਿਸ਼ਾਨੀਆਂ ਨੂੰ ਕਾਇਮ ਰਖੀ ਰੱਖਿਆ ਤਾਂ ਇਸਦਾ ਮਤਲਬ ਇਹ ਸੀ ਕਿ ਮੈਂ ਸਿੱਖ ਭਾਈਚਾਰੇ ਦਾ ਅੰਗ ਬਣਿਆ ਰਹਿਣਾ ਚਾਹੁੰਦਾ ਸਾਂ। ਇਸ ਭਾਈਚਾਰੇ ਦਾ ਅੰਗ ਬਣੇ ਰਹਿਣ ਦੀ ਭਾਵਨਾ ਨਾਲ ਮੈਨੂੰ ਸੁਰੱਖਿਆ ਦੀ ਭਾਵਨਾ ਮਿਲਦੀ ਸੀ ਅਤੇ ਅੱਜ ਤਕ ਵੀ ਮਿਲਦੀ ਹੈ।

ਜਿਵੇਂ ਕਿ ਪਹਿਲਾਂ ਵੀ ਮੈਂ ਜ਼ਿਕਰ ਕੀਤਾ ਹੈ ਧਰਮ ਦੇ ਮਾਮਲੇ ਵਿਚ ਸਿੱਖਿਆ ਦਿੰਦੇ ਹੋਏ ਸਾਨੂੰ ਮੁਸਲਮਾਨਾ ਦਾ ਵਿਰੋਧ ਵੀ ਸਿਖਾਇਆ ਜਾਂਦਾ ਸੀ। ਸਾਨੂੰ ਦੱਸਿਆ ਜਾਂਦਾ ਸੀ ਕਿ ਉਹ ਕਈ ਕਿਸਮ ਦਾ ਮੀਟ ਖਾਂਦੇ ਹਨ ਅਤੇ ਉਨ੍ਹਾਂ ਦੇ ਸੁੰਨਤ ਦੇ ਸਬੰਧ ਵਿਚ ਕਈ ਤਰ੍ਹਾਂ ਦੇ ਵਿਚਾਰ ਹਨ ਵਗੈਰਾ ਵਗੈਰਾ। ਸਾਨੂੰ ਮੁਸਲਮਾਨਾਂ ਵਲੋਂ ਸਿੱਖਾਂ ਉਤੇ ਕੀਤੇ ਗਏ ਜ਼ੁਲਮਾਂ ਦੀਆਂ ਕਹਾਣੀਆਂ ਸੁਣਾਈਆਂ ਜਾਂਦੀਆਂ ਸਨ ਅਤੇ ਦੋ ਗੁਰੂਆਂ ਨੇ ਇਸਲਾਮ ਧਾਰਨ ਦੀ ਥਾਂ ਜਾਨਾਂ ਵਾਰ ਦਿਤੀਆਂ ਸਨ। ਸਾਡੇ ਦਸਵੇਂ ਗੁਰੂ ਦੇ ਚਾਰ ਪੁੱਤਰਾਂ ਨੂੰ ਮੁਸਲਮਾਨਾਂ ਨੇ ਮਾਰ ਦਿਤਾ ਸੀ। ਦੋ ਉਨ੍ਹਾਂ ਨਾਲ ਲੜਦੇ ਮਾਰੇ ਗਏ ਤੇ ਦੋ ਨੂੰ ਨੀਹਾਂ ਵਿਚ ਚੁਣਵਾ ਦਿਤਾ ਗਿਆ ਸੀ। ਗੁਰੂ ਦੇ ਪਿਤਾ ਨੇ ਆਪਣੇ ਪੈਰੋਕਾਰਾਂ ਨੂੰ ਕਿਹਾ ਸੀ ਕਿ ਉਹ ਮੁਸਲਮਾਨਾਂ ਦਾ ਇਤਬਾਰ ਨਾ ਕਰਨ 'ਤੁਰਕ ਮੀਤ ਤਬ ਕੀਜੀਏ ਜਬ ਔਰ ਜਾਤ ਮਰ ਜਾਏ' ਇਸ ਲਈ ਭਾਵੇਂ ਅਸੀਂ ਆਪਣੇ ਪਿੰਡ ਦੇ ਵੱਡੀ ਉਮਰ ਦੇ ਮੁਸਲਮਾਨਾਂ ਨੂੰ ਚਾਚੇ ਤਾਏ ਕਹਿ ਕੇ ਬੁਲਾਉਂਦੇ ਸਾਂ ਅਤੇ ਉਨ੍ਹਾਂ ਦੀਆਂ ਤੀਵੀਆਂ ਨੂੰ ਚਾਚੀਆਂ ਤਾਈਆਂ ਕਹਿੰਦੇ ਸਾਂ ਫਿਰ ਵੀ ਸਾਡੇ ਮਨਾਂ ਵਿਚ ਮੁਸਲਮਾਨਾਂ ਪ੍ਰਤੀ ਪੈਦਾ ਹੋਈ ਡੂੰਘੀ ਨਫਰਤ ਕਦੇ ਖਤਮ ਨਹੀਂ ਸੀ ਹੋਈ। ਮਗਰਲੇ ਸਾਲਾਂ ਦੌਰਾਨ ਬਹੁਤ ਸਾਰੇ ਮੁਸਲਮਾਨ ਮੇਰੇ ਦੋਸਤ ਬਣੇ। ਇਨ੍ਹਾਂ ਵਿਚੋਂ ਸਭ ਤੋਂ ਵੱਧ ਨੇੜਲਾ ਮਨਜ਼ੂਰ ਕਾਦਿਰ ਸੀ। ਜਿਸਨੂੰ ਮੈਂ ਹੋਰ ਕਿਸੇ ਵੀ ਮਨੁੱਖ ਨਾਲੋਂ ਵੱਧ ਸਤਿਕਾਰ ਅਤੇ ਪਿਆਰ ਕਰਦਾ ਸਾਂ। ਉਸਨੂੰ ਵੇਖ ਕੇ ਹੀ ਮੈਂ ਮੁਸਲਮਾਨਾਂ ਨੂੰ ਪਿਆਰ ਕਰਨ ਲੱਗਾ ਸਾਂ। ਜਦੋਂ ਤਕ ਬੰਬਈ ਵਿਚ ਮੈਂ ਜ਼ਕਰੀਆ ਪਰਿਵਾਰ ਨਾਲ ਦੋਸਤੀ ਕੀਤੀ, ਮੇਰੇ ਅੰਦਰੋਂ ਮੁਸਲਮਾਨ ਵਿਰੋਧ ਪੂਰੀ ਤਰ੍ਹਾਂ ਖਤਮ ਹੋ ਚੁੱਕਾ ਸੀ ਅਤੇ ਮੈਂ ਇਹ ਬਚਕਾਨਾ ਵਿਸ਼ਵਾਸ਼ ਕਰਨ ਲਗ ਪਿਆ ਸਾਂ ਕਿ ਮੁਸਲਮਾਨ ਕਦੇ ਵੀ ਗਲਤ ਨਹੀਂ ਹੋ ਸਕਦੇ।

ਜਿਥੇ ਮੁਸਲਮਾਨ ਵਿਰੋਧ ਨੂੰ ਖਤਮ ਕਰਨਾ ਸੌਖਾ ਸੀ ਉਹਦੇ ਮੁਕਾਬਲੇ ਰਹੁ-ਰੀਤਾਂ ਅਤੇ ਪਾਠ ਦੀ ਆਦਤ ਨੂੰ ਦੂਰ ਕਰਨਾ ਬਹੁਤ ਔਖਾ ਸੀ। ਪਾਠ ਤਾਂ ਮੈਂ ਕਦੇ ਨਾ ਕਦੇ ਛੱਡ ਦਿੰਦਾ ਸਾਂ ਪਰ ਜਦੋਂ ਵੀ ਮੇਰੇ ਸਰੀਰਕ ਦਰਦ ਹੁੰਦੀ, ਮੈਂ ਡਰ ਜਾਂਦਾ, ਮਾਨਸਿਕ ਤਣਾਓ ਹੁੰਦਾ ਜਾਂ ਕਿਸੇ ਕਿਸਮ ਦੀ ਲੋੜ ਹੁੰਦੀ ਤਾਂ ਮੈਂ ਫਿਰ ਪਾਠ ਕਰਨ ਲਗਦਾ। ਜਦੋਂ ਇਕ ਵਾਰ ਮੇਰੀ ਪਤਨੀ ਨਾਲ ਮੇਰੇ ਸਬੰਧ ਟੁੱਟਣ ਤੱਕ ਦੀ ਨੌਬਤ ਆ ਗਈ ਅਤੇ ਉਹਨੇ ਸਾਫ ਸ਼ਬਦਾਂ ਵਿਚ ਕਹਿ ਦਿਤਾ ਕਿ ਉਹ ਮੈਨੂੰ ਛੱਡ ਰਹੀ ਹੈ, ਮੈਂ ਸਾਰੀ ਰਾਤ ਗੁਰਦੁਆਰਾ ਬੰਗਲਾ ਸਾਹਿਬ ਵਿਚ ਬੈਠ ਕੇ ਅਰਦਾਸ ਕਰਦਾ ਰਿਹਾ ਕਿ ਮੈਨੂੰ ਇਸ ਸੰਕਟ ਦਾ ਸਾਹਮਣਾ ਕਰਨ ਦੀ ਸ਼ਕਤੀ ਮਿਲੇ। ਟੋਕੀਓ ਵਿਚ ਰਹਿੰਦੇ ਕਈ ਵਾਰ ਜਦੋਂ ਮੈਂ ਤੜਕੇ ਤਿੰਨ ਵਜੇ ਗੁਰੂ ਨਾਨਕ ਦੀ ਬਾਣੀ ਦਾ ਅਨੁਵਾਦ ਕਰਨ ਲਈ ਉਠਦਾ, ਮੈਨੂੰ ਮਹਿਸੂਸ ਹੁੰਦਾ ਜਿਵੇਂ ਗੁਰੂ ਨੇ ਮੇਰੇ ਮੋਢੇ



ਉਤੇ ਹੱਥ ਰੱਖਿਆ ਹੋਵੇ। ਮੈਂ ਜਾਣਦਾ ਸਾਂ ਕਿ ਇਹ ਸਿਰਫ ਭਰਮ ਮਾਤਰ ਹੈ ਪਰ ਮੈਨੂੰ ਇਹ ਸਭ ਕੁਝ ਬਹੁਤ ਚੰਗਾ ਲਗਦਾ ਸੀ। ਰਹੁ-ਰੀਤਾਂ ਤੋਂ ਜਦੋਂ ਮੈਂ ਆਖਿਰਕਾਰ ਕਿਨਾਰਾ ਕੀਤਾ ਤਾਂ ਉਸਦਾ ਕਾਰਨ ਅਖੰਡ ਪਾਠ ਬਣੇ ਸਨ। ਅਖੰਡ ਪਾਠ ਵੱਖ ਵੱਖ ਦਰਾਂ ਉਤੇ ਕੀਤੇ ਜਾਂਦੇ ਸਨ ਤੇ ਇਹ ਕੰਮ ਪੇਸ਼ਾਵਰ ਗ੍ਰੰਥੀ ਕਰਦੇ ਸਨ। ਸਾਰੀ ਰਾਤ ਪਾਠ ਹੁੰਦਾ ਰਹਿੰਦਾ ਹੈ ਜਦਕਿ ਪਾਠ ਕਰਵਾਉਣ ਵਾਲੇ ਪਰਿਵਾਰ ਦੇ ਮੈਂਬਰ ਸੁਤੇ ਰਹਿੰਦੇ ਹਨ। ਸਭ ਤੋਂ ਵੱਧ ਔਖੀ ਮੈਨੂੰ ਇਹ ਗੱਲ ਲਗਦੀ ਹੈ ਕਿ ਪਵਿੱਤਰ ਗ੍ਰੰਥ ਸਾਹਿਬ ਨੂੰ ਇਕ ਮੂਰਤੀ ਵਾਂਗ ਪੂਜਿਆ ਜਾਂਦਾ ਹੈ। ਸਵੇਰ ਵੇਲੇ ਇਸ ਨੂੰ ਪ੍ਰਕਾਸ਼ ਕਰਕੇ ਜਗਾਇਆ ਜਾਂਦਾ ਹੈ ਅਤੇ ਸ਼ਾਮ ਨੂੰ ਸੰਤੋਖ ਕੇ ਸੁਲਾਇਆ ਜਾਂਦਾ ਹੈ। ਮੇਰੀ ਪਤਨੀ ਦੇ ਮਾਪਿਆਂ ਦੇ ਘਰ ਵਿਚ ਵੱਖਰਾ ਕਮਰਾ ਸੀ ਜਿਥੇ ਗ੍ਰੰਥ ਸਾਹਿਬ ਰੱਖਿਆ ਹੋਇਆ ਸੀ। ਗਰਮੀਆਂ ਦੇ ਸਾਰੇ ਮਹੀਨੇ ਉਸ ਕਮਰੇ ਦਾ ਏਅਰ-ਕੰਡੀਸ਼ਨਰ ਚਲਦਾ ਰਹਿੰਦਾ ਸੀ। ਅਚਾਨਕ ਦੌਲਤ ਹਾਸਲ ਕਰਨ ਵਾਲੇ ਇਕ ਹੋਰ ਸਿੱਖ ਨੇ ਤਾਂ ਦੋ ਕਦਮ ਹੋਰ ਅੱਗੇ ਜਾ ਕੇ ਬਾਬਾ ਜੀ ਦੇ ਕਮਰੇ ਦੇ ਨਾਲ ਹੀ ਚਿੱਟੇ ਸੰਗਮਰਮਰ ਦਾ ਇਕ ਪਖਾਨਾ ਵੀ ਬਣਾ ਦਿਤਾ। ਮੈਨੂੰ ਇਹ ਨਹੀਂ ਪਤਾ ਲਗ ਸਕਿਆ ਕਿ ਇਹ ਭਾਰਤੀ ਤਰਜ਼ ਦਾ ਸੀ ਜਾਂ ਯੂਰਪੀ ਤਰਜ਼ ਦਾ।

*ਇਸ ਦਲੀਲ ਨੂੰ ਇਸ ਤਰ੍ਹਾਂ ਹੀ ਖਤਮ ਕੀਤਾ ਜਾ ਸਕਦਾ ਹੈ ਕਿ ਉਸਦੀ ਹੋਂਦ ਵਿਚ ਵਿਸ਼ਵਾਸ਼ ਕਰਨ ਵਾਲਾ ਬੰਦਾ ਬਿਹਤਰ ਇਨਸਾਨ ਨਹੀਂ ਬਣ ਜਾਂਦਾ ਅਤੇ ਵਿਸ਼ਵਾਸ਼ ਨਾ ਕਰਨ ਵਾਲਾ ਬੰਦਾ ਮਾੜਾ ਨਹੀਂ ਹੋ ਜਾਂਦਾ। ਅੰਕੜੇ ਦੇਖ ਕੇ ਇਹ ਸਾਬਤ ਕੀਤਾ ਜਾ ਸਕਦਾ ਹੈ ਕਿ ਬਹੁਤ ਸਾਰੇ ਚੋਰ ਬਾਜ਼ਾਰੀਏ, ਟੈਕਸ ਚੋਰ, ਲੁਟੇਰੇ ਅਤੇ ਠੱਗ, ਰੱਬ ਵਿਚ ਵਿਸ਼ਵਾਸ਼ ਰਖਦੇ ਹਨ, ਜਦਕਿ ਰੱਬ ਵਿਚ ਵਿਸ਼ਵਾਸ਼ ਨਾ ਕਰਨ ਵਾਲੇ ਲੋਕਾਂ ਦਾ ਵੱਡਾ ਹਿੱਸਾ ਭਲੇ ਪੁਰਸ਼ਾਂ ਦਾ ਹੈ ਅਤੇ ਉਹ ਨਾ ਤਾਂ ਦੂਜਿਆਂ ਨੂੰ ਨੁਕਸਾਨ ਹੀ ਪਹੁੰਚਾਉਂਦੇ ਹਨ ਅਤੇ ਨਾ ਝੂਠ ਬੋਲ ਕੇ ਜਾਂ ਚਲਾਕੀ ਕਰਕੇ ਹਾਨੀ ਕਰਦੇ ਹਨ।*

ਕੀਰਤਨ ਮੈਨੂੰ ਬਹੁਤ ਚੰਗਾ ਲਗਦਾ ਸੀ ਪਰ ਇਸਦਾ ਵਪਾਰੀਕਰਨ ਹੋ ਗਿਆ ਹੈ। ਰਾਗੀ ਘੰਟਿਆਂ ਦੇ ਹਿਸਾਬ ਨਾਲ ਪੈਸੇ ਮੰਗਦੇ ਹਨ ਅਤੇ ਇਹ ਰਕਮ ਉਨ੍ਹਾਂ ਦੀ ਲੋਕਪ੍ਰਿਅਤਾ ਦੇ ਹਿਸਾਬ ਨਾਲ ਕੁਝ ਸੈਂਕੜਿਆਂ ਤੋਂ ਲੈ ਕੇ ਕੁਝ ਹਜ਼ਾਰਾਂ ਤਕ ਹੋ ਸਕਦੀ ਹੈ। ਗ੍ਰੰਥੀ, ਰਾਗੀ ਅਤੇ ਜਥੇਦਾਰ ਹੁਣ ਧਰਮ ਦੇ ਠੇਕੇਦਾਰ ਬਣ ਗਏ ਹਨ ਅਤੇ ਉਹ ਸਿੱਖੀ ਰਸਮਾਂ ਨੂੰ ਕਾਇਮ ਰਖਣ ਤੋਂ ਫਾਇਦਾ ਖਟਦੇ ਹਨ। ਇਨ੍ਹਾਂ ਦੀ ਹਾਲਤ ਹੁਣ ਹਿੰਦੂ ਮੰਦਰਾਂ ਵਰਗੀ ਹੀ ਹੋ ਗਈ ਹੈ। ਜਿਥੇ ਮੂਰਤੀਆਂ ਦੇ ਦਰਸ਼ਨ ਲਈ ਕਾਫੀ ਭਾਰੀ ਫੀਸਾਂ ਲਈਆਂ ਜਾਂਦੀਆਂ ਹਨ। ਮੈਂ ਹਰਿਦੁਆਰ, ਵਾਰਾਨਸੀ, ਜਗਨਨਾਥਾ, ਪੁਰੀ, ਗੁਹਾਟੀ ਦੇ ਕਮਾਖਿਆ ਮੰਦਰ, ਮਦੁਰਾਇ ਅਤੇ ਦੱਖਣੀ ਭਾਰਤ ਦੇ ਹੋਰ ਸ਼ਹਿਰਾਂ ਦੇ ਹਿੰਦੂ ਧਰਮ ਸਥਾਨਾਂ ਵਿਚ ਜੋ ਕੁਝ ਵੇਖਿਆ ਉਸ ਨਾਲ ਮੈਂ ਇਨ੍ਹਾਂ ਰਸਮਾਂ ਦੇ ਖਿਲਾਫ ਹੋ ਗਿਆ ਸਾਂ। ਪਰ ਸਿੱਖਾਂ ਨੇ ਵੀ ਤਾਂ ਆਪਣੇ ਧਰਮ ਨੂੰ ਵਪਾਰ ਬਣਾ ਕੇ ਉਸੇ ਰਸਤੇ ਵਿਚ ਤੁਰਨਾ ਸ਼ੁਰੂ ਕਰ ਦਿੱਤਾ ਹੈ।

ਰਹੁ-ਰੀਤਾਂ ਦਾ ਤਿਆਗ ਕਰਨਾ ਬਹੁਤ ਤਕਲੀਫਦੇਹ ਨਹੀਂ ਸੀ। ਧਰਮ ਦੇ ਆਧਾਰ ਨੂੰ ਰੱਦ ਕਰਨਾ ਕਿਤੇ ਔਖਾ ਸਾਬਤ ਹੋਇਆ ਕਿਉਂਕਿ ਇਸ ਦਾ ਮਤਲਬ ਇਹ ਸੀ ਕਿ ਜੇ ਮੈਂ ਆਪਣੇ ਅੰਦਰ ਝਾਤੀ ਮਾਰਾਂ ਅਤੇ ਉਨ੍ਹਾਂ ਵਿਸ਼ਵਾਸ਼ਾਂ ਉਤੇ ਵਿਚਾਰ ਕਰਾਂ ਜਿਹੜੇ ਬਚਪਨ ਤੋਂ ਮੇਰੇ ਨਾਲ ਚਲੇ ਆ ਰਹੇ ਹਨ। ਮੈਂ ਆਪਣੇ ਆਪ ਨੂੰ ਸਵਾਲ ਕੀਤਾ ਕਿ ਕੀ ਰੱਬ ਦੀ ਹੋਂਦ ਹੈ? ਕੀ ਉਸਦੇ ਪੈਗੰਬਰ, ਮਸੀਹੇ ਅਤੇ ਅਵਤਾਰ ਇੰਨੇ ਜੋਗੇ ਹਨ ਕਿ ਉਨ੍ਹਾਂ ਦੀ ਵੀ ਰੱਬ ਵਾਂਗ ਹੀ ਭਗਤੀ ਕੀਤੀ ਜਾਵੇ? ਕੀ ਧਰਮ ਗ੍ਰੰਥ ਸਚਮੁੱਚ ਹੀ ਇਲਾਹੀ ਬਾਣੀ ਹਨ? ਕੀ ਧਰਮ ਸਥਾਨਾਂ ਨੂੰ ਉਸ ਤਰ੍ਹਾਂ ਦਾ ਪਵਿੱਤਰ ਸਥਾਨ ਮੰਨਣਾ ਚਾਹੀਦਾ ਹੈ ਜਿਸ ਤਰ੍ਹਾਂ ਦਾ ਅਸੀਂ ਮੰਨਦੇ ਹਾਂ? ਕੀ ਪ੍ਰਾਰਥਨਾ ਕਰਨ ਨਾਲ ਸਚਮੁੱਚ ਹੀ ਇਨਸਾਨ ਬਿਹਤਰ ਹੁੰਦਾ ਹੈ? ਜੇ ਮੈਂ ਧਰਮ ਦੇ ਇਨ੍ਹਾਂ ਪੰਜ ਸਿਧਾਂਤਾਂ ਦਾ ਤਿਆਗ ਕਰਨ ਦੇਵਾਂ ਤਾਂ ਇਸ ਨਾਲ ਪੈਦਾ ਹੋਏ ਖਲਾਅ ਨੂੰ ਮੈਂ ਕਿਵੇਂ ਭਰਾਂਗਾ। ਤਰਕ ਅਤੇ ਦਲੀਲ ਨਾਲ ਮੈਂ ਸਭ ਕਾਸੇ ਨੂੰ ਤਿਆਗ ਸਕਿਆ ਜਿਹੜਾ ਮੈਨੂੰ ਬਚਪਨ ਤੋਂ ਹੀ ਸਿਖਾਇਆ ਗਿਆ ਸੀ ਪਰ ਇਨ੍ਹਾਂ ਨਾਲ ਮੈਨੂੰ ਉਨ੍ਹਾਂ ਸਾਰੇ ਸਵਾਲਾਂ ਦੇ ਜਵਾਬ ਨਹੀਂ ਮਿਲੇ ਜਿਹੜੇ ਮੈਂ ਲੱਭਣ ਦੀ ਕੋਸ਼ਿਸ਼ ਕਰ ਰਿਹਾ ਸਾਂ। ਇਸ ਤਰ੍ਹਾਂ ਨਾਲ ਇਕ ਨਿੱਜੀ ਧਰਮ ਦੀ ਭਾਲ ਸ਼ੁਰੂ ਹੋਈ। ਇਕਬਾਲ ਨੇ ਮੇਰੀ ਭਾਵਨਾਵਾਂ ਨੂੰ ਇਸ ਤਰ੍ਹਾਂ ਪੇਸ਼ ਕੀਤਾ ਹੈ:

ਢੂੰਡਾ ਫਿਰਾ ਹੂੰ ਮੈਂ ਐ ਇਕਬਾਲ ਆਪਣੇ ਆਪਕੋ
ਆਪ ਹੀ ਗੋਇਆ ਮੁਸਾਫਰ, ਆਪ ਹੀ ਮੰਜ਼ਲ ਹੂੰ ਮੈਂ

ਇਹ ਅਮਲ ਮਨਜ਼ੂਰ ਕਾਦਿਰ ਨਾਲ ਹੋਈਆਂ ਲੰਮੀਆਂ ਬਹਿਸਾਂ ਦੌਰਾਨ ਹੀ ਸ਼ੁਰੂ ਹੋ ਗਿਆ ਸੀ। ਉਹਨੇ ਮੇਰੀ ਇਸ ਗੱਲ ਨਾਲ ਸਹਿਮਤੀ ਪ੍ਰਗਟ ਕੀਤੀ ਸੀ ਕਿ ਸਾਨੂੰ ਇਹ ਪਤਾ ਹੀ ਨਹੀਂ ਹੈ ਕਿ ਅਸੀਂ ਕਿਥੋਂ ਆਏ ਹਾਂ, ਧਰਤੀ ਉਤੇ ਸਾਡੀ ਹੋਂਦ ਦਾ ਮੰਤਵ ਕੀ ਹੈ ਅਤੇ ਅਸੀਂ ਜਦੋਂ ਮਰਦੇ ਹਾਂ ਤਾਂ ਕੀ ਵਾਪਰਦਾ ਹੈ। ਰੱਬ ਦੀ ਹੋਂਦ ਨੂੰ ਪ੍ਰਵਾਨ ਕਰਨ ਦਾ ਕੋਈ ਪ੍ਰਵਾਨਯੋਗ ਤਰਕ ਮੌਜੂਦ ਨਹੀਂ ਹੈ। ਫਿਰ ਵੀ ਮਨਜ਼ੂਰ ਇਸ ਸੰਭਾਵਨਾ ਨੂੰ ਪੂਰੀ ਤਰ੍ਹਾਂ ਰੱਦ ਨਹੀਂ ਸੀ ਕਰਦਾ ਕਿ ਕੋਈ ਨਾ ਕੋਈ ਤਾਕਤ ਜ਼ਰੂਰ ਹੈ ਜਿਹੜੀ ਇਸ ਬ੍ਰਹਿਮੰਡ ਨੂੰ ਚਲਾਉਂਦੀ ਹੈ। ਇਨ੍ਹਾਂ ਬਹਿਸਾਂ ਦੌਰਾਨ ਹੀ ਲਾਲ ਗੇਂਦ ਵਾਲਾ ਹਾਦਸਾ ਵਾਪਰਿਆ। ਇਸ ਉਤੇ ਮੈਂ ਇਕ ਕਹਾਣੀ ਲਿਖੀ ਜਿਸ ਦਾ ਨਾਂ 'The Agnostic' ਸੀ ਅਰਥਾਤ 'ਸ਼ੰਕਾਵਾਦੀ'। ਅਸੀਂ ਲਾਰੇਂਸ ਗਾਰਡਨ (ਹੁਣ ਬਾਗ-ਏ-ਜਿਨਾਹ) ਲਾਹੌਰ ਵਿਚ ਆਪਣੇ ਬੱਚਿਆਂ ਨਾਲ ਖੇਡ ਰਹੇ ਸਾਂ। ਮੈਂ ਲਾਲ ਰੰਗ ਦੀ ਇਕ ਗੇਂਦ ਉਪਰ ਨੂੰ ਸੁੱਟੀ ਜਿਹੜੀ ਇਕ ਦਰਖਤ ਦੀਆਂ ਟਾਹਣੀਆਂ ਵਿਚ ਜਾ ਫਸੀ। ਅਸੀਂ ਬਹੁਤ ਕੋਸ਼ਿਸ਼ ਕੀਤੀ ਕਿ ਇਹਨੂੰ ਪੱਥਰਾਂ ਜਾਂ ਸੋਟੀਆਂ ਨਾਲ ਹੇਠਾਂ ਲਾਹ ਲਈਏ। ਆਖਿਰਕਾਰ ਅਸੀਂ ਇਹ ਮੰਨ ਲਿਆ ਕਿ ਗੁੰਮ ਗਈ ਹੈ ਅਤੇ ਆਪਣੇ ਬੱਚਿਆਂ ਨੂੰ ਆਈਸ ਕਰੀਮ ਖੁਆਉਣ ਲਈ ਕਲੱਬ ਲੈ ਗਏ। ਵਾਪਸੀ ਉਤੇ ਅਸੀਂ ਵੇਖਿਆ ਕਿ ਗੇਂਦ ਪਹਿਲੀ ਵਾਲੀ ਥਾਂ ਉਤੇ ਹੀ ਫਸੀ ਪਈ ਸੀ। ਮੈਂ ਰਤਾ ਕੁ ਤਲਖੀ ਨਾਲ ਕਿਹਾ, 'ਜੇ ਇਹ

ਗੇਂਦ ਹੇਠਾਂ ਡਿਗ ਜਾਏ ਤਾਂ ਮੈਂ ਯਕੀਨ ਕਰ ਲਵਾਂਗਾ ਕਿ ਰੱਬ ਹੈ।' ਉਸੇ ਵੇਲੇ ਹੀ ਹਵਾ ਨਾਲ ਟਹਿਣੀਆਂ ਹਿੱਲੀਆਂ ਅਤੇ ਗੇਂਦ ਹੇਠਾਂ ਮੇਰੇ ਹੱਥਾਂ ਵਿਚ ਆ ਗਿਰੀ। ਮਨਜ਼ੂਰ ਕਹਿਣ ਲੱਗਾ, 'ਇਸ ਨਾਲ ਤੈਨੂੰ ਸਬਕ ਮਿਲਣਾ ਚਾਹੀਦਾ ਹੈ। ਤੈਨੂੰ ਰੱਬ ਦੀ ਹੋਂਦ ਵਰਗੇ ਵਿਸ਼ਿਆਂ ਨੂੰ ਇੰਨਾ ਹਲਕੇ ਤੌਰ ਤੇ ਨਹੀਂ ਲੈਣਾਂ ਚਾਹੀਦਾ।' ਭਾਵੇਂ ਇਸ ਘਟਨਾ ਨਾਲ ਮੈਂ ਹਿੱਲ ਜ਼ਰੂਰ ਗਿਆ ਸਾਂ ਪਰ ਇਸ ਨਾਲ ਮੈਨੂੰ ਸਬਕ ਨਹੀਂ ਸੀ ਮਿਲਿਆ। ਮੈਂ ਇਸ ਨੂੰ ਸਿਰਫ ਮੌਕਾ-ਮੇਲ ਹੀ ਸਮਝਦਾ ਸਾਂ।

ਅੱਜ ਤਕ ਕਿਸੇ ਨੇ ਰੱਬ ਨੂੰ ਨਹੀਂ ਵੇਖਿਆ। ਅੱਜ ਤਕ ਕੋਈ ਵੀ ਰੱਬ ਦੀ ਪਰਿਭਾਸ਼ਾ ਨਹੀਂ ਦੇ ਸਕਿਆ, ਹਾਲਾਂਕਿ ਬਹੁਤ ਸਾਰੇ ਲੋਕਾਂ ਨੇ ਇਸ ਵਿਚ ਬਹੁਤ ਗੁਣ ਹੋਣ ਦੀਆਂ ਗੱਲਾਂ ਕੀਤੀਆਂ ਹਨ। ਇਸਨੂੰ ਸਿਰਜਕ, ਪਾਲਕ ਅਤੇ ਭਾਸਕ ਦੇ ਤੌਰ ਤੇ ਦੇਖਿਆ ਜਾਂਦਾ ਹੈ। ਉਹ ਲੋਕਾਂ ਤੇ ਤਰਸ ਕਰਦਾ ਹੈ ਅਤੇ ਮਦਦ ਕਰਦਾ ਹੈ। ਉਹ ਮਾਤਾ ਪਿਤਾ ਵਰਗਾ ਹੈ ਵਗੈਰਾ ਵਗੈਰਾ। ਉਹ ਗੁੱਸਾ ਵੀ ਕਰਦਾ ਹੈ ਅਤੇ ਨਿਆਂ ਵੀ ਦਿੰਦਾ ਹੈ। ਉਪਨਿਸ਼ਦਾਂ ਵਿਚ ਰੱਬ ਨੂੰ ਹਾਂ ਵਿਚ ਨਹੀਂ ਸਗੋਂ ਨਾਂਹ ਵਿਚ ਵਰਨਣ ਕੀਤਾ ਗਿਆ ਹੈ ਅਰਥਾਤ ਉਹ ਇਹ ਨਹੀਂ ਹੈ ਵਗੈਰਾ ਵਗੈਰਾ। ਇਕ ਉਰਦੂ ਸ਼ਾਇਰ ਨੇ ਇਹ ਲਿਖ ਕੇ ਹਾਰ ਮੰਨੀ ਹੈ:

ਤੂੰ ਦਿਲ ਮੇਂ ਤੋ ਆਤਾ ਹੈ, ਸਮਝ ਮੇਂ ਨਹੀਂ ਆਤਾ
ਬਸ ਜਾਣ ਗਿਆ ਤੇਰੀ ਪਛਾਣ ਯਹੀ ਹੈ।

ਮੈਂ ਇਸ ਦਲੀਲ ਨਾਲ ਸਹਿਮਤ ਨਹੀਂ ਸੀ ਹੁੰਦਾ ਕਿ ਜੇ ਘੜੀ ਹੈ ਤਾਂ ਘੜੀਸਾਜ਼ ਵੀ ਕੋਈ ਹੋਣਾ ਚਾਹੀਦਾ ਹੈ। ਮੈਂ ਕੁਝ ਘੜੀਸ਼ਾਜ਼ਾਂ ਨੂੰ ਜਾਣਦਾ ਸਾਂ ਪਰ ਮੈਂ ਇਸ ਸੰਸਾਰ ਨੂੰ ਸਿਰਜਣ ਵਾਲੇ ਨੂੰ ਨਹੀਂ ਜਾਣਦਾ। ਇਕ ਸਾਦਾ ਸਵਾਲ ਦਾ ਸਾਦਾ ਜਵਾਬ ਕੋਈ ਨਹੀਂ ਮਿਲਦਾ - ਜੇ ਰੱਬ ਨੇ ਇਹ ਸੰਸਾਰ ਸਿਰਜਿਆ ਹੈ ਤਾਂ ਰੱਬ ਨੂੰ ਕਿਸਨੇ ਸਿਰਜਿਆ ਹੈ? ਜਿੰਨੀ ਦੇਰ ਤਕ ਸਿਰਜਣਾ ਦਾ ਮੂਲ ਕਾਰਨ ਹੀ ਨਹੀਂ ਜਾਣਿਆ ਜਾਂਦਾ ਉਨੀ ਦੇਰ ਤਕ ਇਹ ਗੱਲ ਪ੍ਰਵਾਨ ਕਰਨਾ ਹੀ ਠੀਕ ਹੈ ਕਿ ਅਸੀਂ ਅਗਿਆਨੀ ਹਾਂ। ਇਸ ਤਰ੍ਹਾਂ ਦੀਆਂ ਕਹਾਣੀਆਂ ਨੂੰ ਪ੍ਰਵਾਨ ਨਹੀਂ ਕਰਨਾ ਚਾਹੀਦਾ ਕਿ ਰੱਬ ਨੇ ਛੇ ਦਿਨਾਂ ਵਿਚ ਇਸ ਸੰਸਾਰ ਦੀ ਸਿਰਜਣਾ ਕੀਤੀ ਜਾਂ ਕਿ ਇਹ ਆਪਣੇ ਆਪ ਹੀ ਪੈਦਾ ਹੋਇਆ ਅਤੇ ਜਨਮ, ਮੌਤ ਅਤੇ ਪੁਨਰਜਨਮ ਦਾ ਚੱਕਰ ਸਿਰਜਿਆ ਗਿਆ ਹੈ। ਸ਼ਾਦ ਆਜ਼ਿਮਾ ਬਾਦੀ ਨੇ ਇਹ ਗੱਲ ਹੇਠ ਲਿਖੇ ਸ਼ੇਅਰ ਵਿਚ ਕਹੀ ਹੈ:

ਸੁਣੀ ਹਿਕਾਇਤ ਏ ਹਸਤੀ ਤੋਂ ਦਰਮਿਆਨ ਸੇ ਸੁਣੀ,
ਨਾ ਇਬਦਿ ਕੀ ਖਬਰ ਹੈ, ਨਾ ਇਨਤਿਹਾ ਮਾਲੂਮ

ਮੈਨੂੰ ਧਰਮਸ਼ਾਲਾ ਵਿਚ ਦਲਾਈਲਾਮਾ ਨਾਲ ਪੁਨਰ-ਜਨਮ ਦੀਆਂ ਸੰਭਾਵਨਾਵਾਂ ਬਾਰੇ ਵਿਚਾਰ ਕਰਨ ਦਾ ਮੌਕਾ ਮਿਲਿਆ। ਉਹਨੇ ਇਹ ਪ੍ਰਵਾਨ ਕੀਤਾ ਕਿ ਬੋਧੀ ਹੋਣ ਦੇ ਨਾਤੇ ਰੱਬ ਦੀ ਹੋਂਦ ਬਾਰੇ ਉਹਦੇ ਪੱਕੇ ਵਿਚਾਰ ਨਹੀਂ ਹਨ। ਫਿਰ ਵੀ ਉਹ ਮੌਤ ਤੋਂ ਬਾਅਦ ਪੁਨਰ-ਜਨਮ ਵਿਚ ਵਿਸ਼ਵਾਸ਼ ਰਖਦਾ ਹੈ। ਜਦੋਂ ਮੈਂ ਪੁਛਿਆ ਕਿ ਕੀ ਉਸ ਕੋਲ ਇਸ ਵਿਸ਼ਵਾਸ਼ ਦੀ ਪੁਸ਼ਟੀ ਕਰਨ ਦਾ ਕੋਈ ਸਬੂਤ ਹੈ ਤਾਂ ਉਹਨੇ ਉਨ੍ਹਾਂ ਬੱਚਿਆਂ ਦੀਆਂ ਉਦਾਹਰਣਾਂ ਦਿੱਤੀਆਂ ਜਿਹੜੇ ਆਪਣੇ ਪੁਰਾਣੇ ਜੀਵਨ ਦੀਆਂ ਘਟਨਾਵਾਂ ਬਿਆਨ ਕਰਦੇ ਹਨ। ਮੈਂ ਰੋਸ ਪ੍ਰਗਟ ਕੀਤਾ, 'ਮੈਨੂੰ ਲਗਦਾ ਹੈ ਕਿ ਤੁਸੀਂ ਇਨ੍ਹਾਂ ਬੱਚਿਆਂ ਦੀਆਂ ਕਲਪਨਾਵਾਂ ਨੂੰ ਠੋਸ ਸਬੂਤ ਨਹੀਂ ਮੰਨ ਸਕਦੇ। ਕੀ ਕਾਰਣ ਹੈ ਕਿ ਪੁਨਰਜਨਮ ਦੀਆਂ ਕਹਾਣੀਆਂ ਸਿਰਫ ਹਿੰਦੂਆਂ, ਜੈਨੀਆਂ, ਬੁੱਧਾਂ ਅਤੇ ਸਿੱਖਾਂ ਵਿਚ ਹੀ ਸੁਣਨ ਨੂੰ ਮਿਲਦੀਆਂ ਹਨ ਜਿਨ੍ਹਾਂ ਨੂੰ ਬਚਪਨ ਵਿਚ ਹੀ ਪੁਨਰ-ਜਨਮ ਬਾਰੇ ਦੱਸਿਆ ਜਾਂਦਾ ਹੈ? ਕੀ ਤੁਸੀਂ ਕਿਸੇ ਮੁਸਲਮਾਨ ਬੱਚੇ ਨੂੰ ਆਪਣੇ ਪਿਛਲੇ ਜਨਮ ਬਾਰੇ ਗੱਲ ਕਰਦੇ ਸੁਣਿਆ ਹੈ? ਅਤੇ ਇਹ ਵੀ ਗੱਲ ਨੋਟ ਕਰਨ ਵਾਲੀ ਹੈ ਕਿ ਛੋਟੀ ਉਮਰ ਦੇ ਬੱਚੇ ਹੀ ਪਿਛਲੇ ਜਨਮ ਦੇ ਆਪਣੇ ਮਾਪਿਆਂ ਜਾਂ ਪਤੀ ਪਤਨੀਆਂ ਨੂੰ ਪਛਾਣਦੇ ਹਨ। ਜਦੋਂ ਉਹ ਵੱਡੇ ਹੋ ਜਾਂਦੇ ਹਨ ਤਾਂ ਸਾਰਾ ਕੁਝ ਭੁੱਲ ਜਾਂਦੇ ਹਨ।

ਦਲਾਈਲਾਮਾ ਬਹੁਤ ਉਚੀ ਹੱਸਿਆ। ਉਸਨੂੰ ਹੱਸਣ ਵਾਲੇ ਬੁੱਧ ਦਾ ਜਾਮਾ ਮੰਨਿਆ ਜਾਂਦਾ ਹੈ। ਉਸ ਜਵਾਬ ਦਿਤਾ, 'ਜੇ ਮੈਂ ਪੁਨਰ-ਜਨਮ ਵਿਚ ਵਿਸ਼ਵਾਸ਼ ਨਾ ਰੱਖਾਂ ਤਾਂ ਮੇਰਾ ਧੰਦਾ ਹੀ ਖਤਮ ਹੋ ਜਾਵੇ।'

ਰੱਬ ਦੀ ਹੋਂਦ ਬਾਰੇ ਮੇਰੇ ਸਵਾਲਾਂ ਦਾ ਦਿਲਚਸਪ ਜਵਾਬ ਰਾਜਮੋਹਨ ਗਾਂਧੀ ਦੀ 12 ਸਾਲਾਂ ਦੀ ਧੀ ਸੁਪ੍ਰਿਆ ਨੇ ਦਿੱਤਾ। ਮੈਂ ਰੱਬ ਅਤੇ ਧਰਮ ਬਾਰੇ ਆਪਣੇ ਵਿਚਾਰਾਂ ਬਾਰੇ ਇਕ ਲੇਖ ਲਿਖਿਆ। ਇਹ 13 ਦਸੰਬਰ 1987 ਦੇ 'ਦ ਇੰਡੀਅਨ ਐਕਸਪ੍ਰੈਸ' ਵਿਚ ਛਪਿਆ। ਸੁਪ੍ਰਿਆ ਦਾ ਪਿਤਾ ਉਨੀਂ ਦਿਨੀ ਮਦਰਾਸ ਵਿਚ ਇਸਦਾ ਰੈਜ਼ੀਡੈਂਟ ਐਡੀਟਰ ਸੀ। ਮੈਂ ਵਾਸ਼ਿੰਗਟਨ ਵਿਚ ਸਾਂ। ਸੁਪ੍ਰਿਆ ਨੇ ਮੈਨੂੰ ਖਤ ਲਿਖਿਆ, 'ਡੀਅਰ ਅੰਕਲ, ਮੈਂ ਡੈਡੀ ਦੇ ਅਖਬਾਰ ਵਿਚ ਤੁਹਾਡਾ ਲੇਖ ਪੜ੍ਹਿਆ। ਸੋ ਤੁਸੀਂ ਰੱਬ ਵਿਚ ਵਿਸ਼ਵਾਸ਼ ਨਹੀਂ ਰਖਦੇ? ਤੁਸੀਂ ਗਲਤ ਹੋ। ਮੈਂ ਤੁਹਾਨੂੰ ਦੱਸਦੀ ਹਾਂ ਕਿ ਰੱਬ ਹੈ। ਉਹ ਹਰ ਰੋਜ਼ ਸਾਡੇ ਬਾਗ ਵਿਚ ਆਉਂਦਾ ਹੈ। ਉਹ ਮੇਰੀ ਮੰਮੀ ਅਤੇ ਡੈਡੀ ਨਾਲ ਗੱਲਾਂ ਕਰਦਾ ਹੈ। ਉਹ ਮੇਰੇ ਨਾਲ ਤੇ ਮੇਰੇ ਛੋਟੇ ਭਰਾ ਨਾਲ ਵੀ ਗੱਲਾਂ ਕਰਦਾ ਹੈ। ਸੋ, ਇਹੀ ਸਬੂਤ ਹੈ।' ਮੈਂ ਇਸ ਬੱਚੇ ਦੀ ਚਿੱਠੀ ਤੋਂ ਖੁਸ਼ ਹੋਇਆ ਸਾਂ ਅਤੇ ਉਹਨੂੰ ਜਵਾਬੀ ਖਤ ਲਿਖਿਆ, 'ਪਿਆਰੀ ਸੁਪ੍ਰਿਆ ਮੈਨੂੰ ਖੁਸ਼ੀ ਹੈ ਕਿ ਰੱਬ ਹਰ ਰੋਜ਼ ਤੁਹਾਡੇ ਘਰ ਆਉਂਦਾ ਹੈ। ਇਸ ਗੱਲ ਦੀ ਵੀ ਖੁਸ਼ੀ ਹੈ ਕਿ ਉਹ ਤੁਹਾਡੇ ਮੰਮੀ, ਡੈਡੀ, ਤੇ ਤੁਹਾਡੇ ਭਰਾ ਨਾਲ ਗੱਲ ਕਰਦਾ ਹੈ। ਉਹ ਮੇਰੇ ਨਾਲ ਗੱਲ ਨਹੀਂ ਕਰਦਾ। ਕਿਰਪਾ ਕਰਕੇ ਉਸਦਾ ਟੈਲੀਫੋਨ ਨੰਬਰ ਭੇਜ। ਸੁਪ੍ਰਿਆ ਨੇ ਮੁੜ ਮੈਨੂੰ ਚਿੱਠੀ ਨਾ ਲਿਖੀ। ਤਿੰਨ ਸਾਲ ਮਗਰੋਂ ਦਿੱਲੀ ਵਿਚ ਮੇਰੀ ਉਸਦੇ ਮਾਪਿਆਂ ਨਾਲ ਮੁਲਾਕਾਤ ਹੋਈ। ਉਨ੍ਹਾਂ ਬੜੇ ਦੁੱਖ ਨਾਲ ਕਿਹਾ, 'ਸੁਪ੍ਰਿਆ ਹੁਣ ਰੱਬ ਵਿਚ ਵਿਸ਼ਵਾਸ਼ ਨਹੀਂ ਰਖਦੀ।' ਮੈਂ ਖੁਸ਼ ਸਾਂ ਕਿ ਮਹਾਤਮਾ ਗਾਂਧੀ ਅਤੇ ਸੀ. ਰਾਜਗੋਪਾਲਾਚਾਰੀ ਵਰਗੇ ਰੱਬ ਵਿਚ ਵਿਸ਼ਵਾਸ਼ ਕਰਨ ਵਾਲੇ ਦੋ ਮਹਾਨ ਵਿਅਕਤੀਆਂ ਦੀ ਪੜਪੋਤੀ (ਪੜਦੋਹਤੀ) ਨੂੰ ਮੈਂ ਆਪਣੇ ਵੱਲ ਕਰ ਸਕਿਆ।

ਐਸੇ ਬਹੁਤ ਸਾਰੇ ਲੋਕ ਹਨ ਜਿਹੜੇ ਰੱਬ ਦੀ ਹੋਂਦ ਲਈ 'ਅਣਦਿਸਦੇ ਹੱਥ' ਦਾ ਜ਼ਿਕਰ ਕਰਦੇ ਹਨ। ਬਹੁਤ ਸਾਰੇ ਲੋਕ ਐਸੀਆਂ ਘਟਨਾਵਾਂ ਦਾ ਜ਼ਿਕਰ ਕਰਦੇ ਹਨ ਜਿਥੇ ਉਹ ਕਿਸੇ ਹਾਦਸੇ ਤੋਂ ਵਾਲ ਵਾਲ ਬਚੇ ਹੁੰਦੇ ਹਨ। ਜਿਵੇਂ ਕਿ ਹਾਦਸੇ ਦਾ ਸ਼ਿਕਾਰ ਹੋਣ ਵਾਲੇ ਹਵਾਈ ਜ਼ਹਾਜ਼ਾਂ ਵਿਚ ਚੜ੍ਹਨ ਤੋਂ ਰਹਿ ਜਾਣਾ, ਭੂਚਾਲ ਕਾਰਨ ਛੱਤ ਡਿੱਗਣ ਸਮੇਂ ਉਨ੍ਹਾਂ ਦਾ ਘਰ ਤੋਂ ਬਾਹਰ ਹੋਣਾ ਵਗੈਰਾ। ਇਸ ਤਰ੍ਹਾਂ ਦੀਆਂ ਘਟਨਾਵਾਂ ਨਾਲ ਬੰਦਾ ਹੈਰਾਨ ਤਾਂ ਹੁੰਦਾ ਹੈ ਪਰ ਇਸਨੂੰ ਇਸ ਗੱਲ ਦਾ ਸਬੂਤ ਨਹੀਂ ਮੰਨਿਆ ਜਾ ਸਕਦਾ ਕਿ ਇਨ੍ਹਾਂ ਲੋਕਾਂ ਨੂੰ ਬਚਾਉਣ ਵਾਲਾ 'ਅਣਦਿਸਦਾ ਹੱਥ' ਅਸਲ ਵਿਚ ਰੱਬ ਦਾ ਹੱਥ ਹੀ ਸੀ।

ਇਸ ਦਲੀਲ ਨੂੰ ਇਸ ਤਰ੍ਹਾਂ ਹੀ ਖਤਮ ਕੀਤਾ ਜਾ ਸਕਦਾ ਹੈ ਕਿ ਉਸਦੀ ਹੋਂਦ ਵਿਚ ਵਿਸ਼ਵਾਸ਼ ਕਰਨ ਵਾਲਾ ਬੰਦਾ ਬਿਹਤਰ ਇਨਸਾਨ ਨਹੀਂ ਬਣ ਜਾਂਦਾ ਅਤੇ ਵਿਸ਼ਵਾਸ਼ ਨਾ ਕਰਨ ਵਾਲਾ ਬੰਦਾ ਮਾੜਾ ਨਹੀਂ ਹੋ ਜਾਂਦਾ। ਅੰਕੜੇ ਦੇਖ ਕੇ ਇਹ ਸਾਬਤ ਕੀਤਾ ਜਾ ਸਕਦਾ ਹੈ ਕਿ ਬਹੁਤ ਸਾਰੇ ਚੋਰ ਬਾਜ਼ਾਰੀਏ, ਟੈਕਸ ਚੋਰ, ਲੁਟੇਰੇ ਅਤੇ ਠੱਗ, ਰੱਬ ਵਿਚ ਵਿਸ਼ਵਾਸ਼ ਰਖਦੇ ਹਨ, ਜਦਕਿ ਰੱਬ ਵਿਚ ਵਿਸ਼ਵਾਸ਼ ਨਾ ਕਰਨ ਵਾਲੇ ਲੋਕਾਂ ਦਾ ਵੱਡਾ ਹਿੱਸਾ ਭਲੇ ਪੁਰਸ਼ਾਂ ਦਾ ਹੈ ਅਤੇ ਉਹ ਨਾ ਤਾਂ ਦੂਜਿਆਂ ਨੂੰ ਨੁਕਸਾਨ ਹੀ ਪਹੁੰਚਾਉਂਦੇ ਹਨ ਅਤੇ ਨਾ ਝੂਠ ਬੋਲ ਕੇ ਜਾਂ ਚਲਾਕੀ ਕਰਕੇ ਹਾਨੀ ਕਰਦੇ ਹਨ।

ਪੋਠੋਹਾਰ (ਹੁਣ ਪਾਕਿਸਤਾਨ ਵਿਚ) ਰਹਿਣ ਵਾਲੇ ਸਿੱਖਾਂ ਦੇ ਵਪਾਰਕ ਤਬਕੇ ਬਾਰੇ ਇਕ ਦਿਲਚਸਪ ਕਥਨ ਆਮ ਹੀ ਕਿਹਾ ਜਾਂਦਾ ਹੈ। ਇਸ ਭਾਈਚਾਰੇ ਬਾਰੇ ਕਿਹਾ ਜਾਂਦਾ ਹੈ ਕਿ ਜਿਥੇ ਇਹ ਧਰਮ ਦੀ ਸਖਤੀ ਨਾਲ ਪਾਠਣਾ ਕਰਦੇ ਹਨ ਉਥੇ ਨਾਲ ਹੀ ਵਪਾਰ ਕਰਦੇ ਹੋਏ ਵੀ ਕਈ ਤਰ੍ਹਾਂ ਦੀ ਚਲਾਕੀ ਕਰਦੇ ਹਨ। ਇਹ ਕਥਨ ਹੈ:

ਝੂਠ ਵੀ ਅਸੀਂ ਬੋਲਨੇ ਆਂ
ਘੱਟ ਵੀ ਅਸੀਂ ਤੋਲਨੇ ਆਂ
ਪਰ ਸੱਚੇ ਪਾਤਸ਼ਾਹ ਤੇਰਾ ਨਾਮ ਵੀ ਤਾਂ ਲੈਨੇ ਆਂ।

*ਮੈਂ ਇਸ ਸਿੱਟੇ ਉਤੇ ਪੁਜਾ ਹਾਂ ਕਿ ਰੱਬ ਦਾ ਸੰਕਲਪ ਗੈਸ ਦੇ ਗੁਬਾਰੇ ਵਰਗਾ ਹੈ ਜਿਹੜਾ ਇਕ ਪਿੰਨ ਮਾਰੇ ਜਾਣ ਨਾਲ ਹੀ ਫਟ ਜਾਂਦਾ ਹੈ ਜਾਂ ਫਿਰ ਇਹ ਵੱਖ ਵੱਖ ਧਰਮਾਂ ਵੱਲੋਂ ਉਡਾਏ ਗਏ ਵੱਖ ਵੱਖ ਰੰਗਾਂ ਦੇ ਗੁਬਾਰਿਆਂ ਦਾ ਸਮੂਹ ਹੈ ਜਿਸਨੂੰ ਵੱਖ ਵੱਖ ਨਾਮ ਦਿੱਤੇ ਗਏ ਹਨ। ਇਨ੍ਹਾਂ ਰੰਗ ਬਿਰੰਗੇ ਗੁਬਾਰਿਆਂ ਵਿਚ ਇਕ ਗੱਲ ਸਾਂਝੀ ਹੈ ਉਹ ਇਹ ਕਿ ਇਨ੍ਹਾਂ ਵਿਚ ਹਵਾ ਦੇ ਸਿਵਾ ਕੁਝ ਨਹੀਂ ਹੈ।* ਜਿਹੜਾ ਧਰਮ ਮੈਂ ਆਪਣੇ ਆਪ ਲਈ ਵਿਕਸਤ ਕੀਤਾ ਹੈ ਅਤੇ ਜਿਸਦੀ ਮੈਂ ਆਪਣੇ ਪਾਠਕਾਂ ਨੂੰ ਸਿਫਾਰਸ਼ ਕਰਦਾ ਹਾਂ ਉਸ ਵਿਚ ਰੱਬ ਦਾ ਕੋਈ ਸਥਾਨ ਨਹੀਂ।

ਕੁਰਾਨ ਵਿਚ ਕਿਹਾ ਗਿਆ ਹੈ ਕਿ ਜਿਹੜੇ ਰੱਬ ਦੀ ਹੋਂਦ ਉਤੇ ਕਿੰਤੂ ਕਰਦੇ ਹਨ, ਉਨ੍ਹਾਂ ਦਾ ਬੁਰਾ ਹਸ਼ਰ ਹੋਵੇਗਾ। ਕੁਰਾਨ ਦੀ ਸੁਲਾਹ ਇਮਰਾਨ (2-7) ਵਿਚ ਲਿਖਿਆ ਹੈ, 'ਜਿਹੜੇ ਲੋਕ ਰੱਬ ਦੀ ਹੋਂਦ ਨੂੰ ਰੱਦ ਕਰਨਗੇ ਉਨ੍ਹਾਂ ਨੂੰ ਬਹੁਤ ਸਖਤ ਸਜ਼ਾ ਮਿਲੇਗੀ ਅਤੇ ਰੱਬ ਬਹੁਤ ਭਾਰੀ ਬਦਲੇਖੋਰ ਹੈ।' ਤੇ ਚਲੋ ਇਸ ਤਰ੍ਹਾਂ ਹੀ ਸਹੀ।

ਜਿਹੜੇ ਲੋਕ ਰੱਬ ਵਿਚ ਵਿਸ਼ਵਾਸ਼ ਵੀ ਕਰਦੇ ਹਨ ਉਨ੍ਹਾਂ ਕੋਲ ਵੀ ਇਸਦੇ ਸਰਬ ਸਮਰੱਥ ਅਤੇ ਨਿਆਂਈਂ ਹੋਣ ਲਈ ਕੋਈ ਦਲੀਲ ਨਹੀਂ ਹੈ। ਜੋ ਕੁਝ ਵੀ ਸਬੂਤ ਸਾਨੂੰ ਮਿਲੇ ਹਨ ਉਹ ਸਗੋਂ ਇਸਦੇ ਉਲਟ ਹਨ। ਕੁਝ ਬੱਚੇ ਜੰਮਦੇ ਹੀ ਅੰਨ੍ਹੇ, ਲੂਲੇ ਜਾਂ ਮਾਨਸਿਕ ਤੌਰ ਤੇ ਮੰਦੇਹਾਲ ਹੁੰਦੇ ਹਨ। ਰੱਬ ਨੂੰ ਮੰਨਣ ਵਾਲੇ ਉਨ੍ਹਾਂ ਲੋਕਾਂ ਦੇ ਬੇਗੁਨਾਹ ਬੱਚੇ ਮਰ ਜਾਂਦੇ ਹਨ ਜਿਨ੍ਹਾਂ ਆਪਣੀ ਸਾਰੀ ਜ਼ਿੰਦਗੀ ਵਿਚ ਕਿਸੇ ਦਾ ਕੋਈ ਨੁਕਸਾਨ ਨਹੀਂ ਕੀਤਾ ਹੁੰਦਾ।

ਹੁਣ ਮੈਂ ਵੱਖ ਵੱਖ ਧਰਮਾਂ ਦੇ ਮੋਢੀਆਂ ਵੱਲ ਆਉਂਦਾ ਹਾਂ। ਮੈਂ ਮਹਿਸੂਸ ਕੀਤਾ ਹੈ ਕਿ ਜਿਥੇ ਰੱਬ ਦੀ ਹੋਂਦ ਬਾਰੇ ਬਹੁਤ ਸਾਰੇ ਲੋਕ ਕੁਝ ਸੋਚ ਵਿਚਾਰ ਕਰਨ ਲਈ ਤਿਆਰ ਹੁੰਦੇ ਹਨ ਉਥੇ ਆਪੋ ਆਪਣੇ ਧਰਮ ਦੇ ਮੋਢੀ ਬਾਰੇ ਕੋਈ ਵੀ ਕਿੰਤੂ ਉਹ ਪ੍ਰਵਾਨ ਨਹੀਂ ਕਰਦੇ। ਇਹ ਗੱਲ ਸਮਝ ਆਉਣ ਵਾਲੀ ਹੈ ਕਿਉਂਕਿ ਅਸੀਂ ਭਾਵੇਂ ਰੱਬ ਬਾਰੇ ਕੁਝ ਨਹੀਂ ਜਾਣਦੇ ਪਰ ਅਸੀਂ ਆਪਣੇ ਧਰਮ ਦੇ ਮੋਢੀਆਂ ਬਾਰੇ ਕੁਝ ਨਾ ਕੁਝ ਜਾਣਨ ਦਾ ਦਾਅਵਾ ਜ਼ਰੂਰ ਕਰਦੇ ਹਾਂ। ਉਹ ਇਨਸਾਨ ਵੀ ਸਨ ਜਿਹੜੇ ਔਰਤਾਂ ਦੇ ਗਰਭ ਵਿਚੋਂ ਪੈਦਾ ਹੋਏ। ਉਹ ਆਮ ਇਨਸਾਨਾਂ ਵਾਂਗ ਹੀ ਖਾਂਦੇ ਸਨ, ਪੱਦ ਮਾਰਦੇ ਸਨ ਅਤੇ ਹਾਜ਼ਿਤ ਕਰਦੇ ਸਨ। ਉਹ ਬਿਮਾਰ ਵੀ ਹੁੰਦੇ ਸਨ ਅਤੇ ਆਖਿਰ ਵਿਚ ਮਰ ਵੀ ਗਏ ਜਾਂ ਫਿਰ ਉਨ੍ਹਾਂ ਦੀ ਹੱਤਿਆ ਕੀਤੀ ਗਈ ਅਤੇ ਜਾਂ ਫਾਂਸੀ ਚੜ੍ਹਾ ਦਿਤੇ ਗਏ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਬਹੁਤ ਨਿਵੇਕਲੀ ਕਿਸਮ ਦੇ ਇਨਸਾਨ ਸਨ ਅਤੇ ਉਨ੍ਹਾਂ ਕੋਲ ਐਸੀਆਂ ਕਮਾਲ ਦੀਆਂ ਸ਼ਕਤੀਆਂ ਸਨ ਕਿ ਲੋਕ ਉਨ੍ਹਾਂ ਦੇ ਪਿੱਛੇ ਲੱਗੇ ਅਤੇ ਉਨ੍ਹਾਂ ਇਤਿਹਾਸ ਨੂੰ ਬਦਲ ਕੇ ਰਖ ਦਿੱਤਾ। ਉਨ੍ਹਾਂ ਨੂੰ ਇਤਿਹਾਸ ਵਿਚ ਅਹਿਮ ਸਥਾਨ ਦੇਣਾ ਤਾਂ ਬਣਦਾ ਹੈ ਪਰ ਇਹ ਕਹਿਣਾ ਠੀਕ ਨਹੀਂ ਲਗਦਾ ਕਿ ਉਨ੍ਹਾਂ ਵਿਚ ਐਸੀਆਂ ਜਾਦੂਈ ਤਾਕਤਾਂ ਸਨ ਜਿਹੜੀਆਂ ਕਿਸੇ ਅਗਿਆਤ ਰੱਬ ਵਿਚ ਮੌਜੂਦ ਚਿਤਰਦੇ ਹਾਂ। ਸਾਨੂੰ ਇਹ ਵਿਸ਼ਵਾਸ਼ ਕਰਨ ਲਈ ਕਿਹਾ ਜਾਂਦਾ ਹੈ ਕਿ ਉਹ ਧਰਤੀ ਉਤੇ ਭੇਜੇ ਗਏ ਰੱਬ ਦੇ ਚੇਲੇ ਸਨ ਜਿਹੜੇ ਮਰਿਆਂ ਹੋਇਆਂ ਨੂੰ ਜਗਾ ਸਕਦੇ ਸਨ, ਆਪਣੇ ਹੱਥ ਦੀ ਛੂਹ ਨਾਲ ਹੀ ਬਿਮਾਰਾਂ ਨੂੰ ਠੀਕ ਕਰ ਸਕਦੇ ਸਨ, ਅੱਖ ਝਪਕਾਰੇ ਵਿਚ ਸਵਰਗ ਜਾ ਕੇ ਵਾਪਸ ਪਰਤ ਸਕਦੇ ਸਨ, ਆਪਣੇ ਹੱਥ ਨਾਲ ਹੀ ਪਹਾੜ ਰੋਕ ਸਕਦੇ ਸਨ ਅਤੇ ਪਾਣੀ ਉਤੇ ਤੁਰ ਸਕਦੇ ਸਨ। ਇਸ ਤਰ੍ਹਾਂ ਸਾਰੇ ਹੀ ਰੱਬ ਨਾਲ ਸਿੱਧੀ ਗਲਬਾਤ ਕਰ ਸਕਦੇ ਸਨ। ਉਨ੍ਹਾਂ ਵਿਚ ਬਹੁਤੇ ਅਨਪੜ੍ਹ ਜਾਂ ਅਧਪੜ੍ਹ ਸਨ ਅਤੇ ਉਨ੍ਹਾਂ ਕੋਲ ਸ਼ਬਦਾਂ ਦਾ ਐਸਾ ਖਜ਼ਾਨਾ ਸੀ ਜਿਸ ਨਾਲ ਉਹ ਆਪਣੇ ਪੈਰੋਕਾਰਾਂ ਦੀਆਂ ਭਾਵਨਾਵਾਂ ਨੂੰ ਟੁੰਬ ਸਕਦੇ ਸਨ। ਇਸ ਲਈ ਬਹੁਤੀ ਹੈਰਾਨੀ ਵਾਲੀ ਗੱਲ ਨਹੀਂ ਹੈ ਕਿ ਬਹੁਤੇ ਧਾਰਮਿਕ ਲੋਕ ਉਨ੍ਹਾਂ ਲੋਕਾਂ ਪ੍ਰਤੀ ਬਹੁਤ ਔਖੇ ਰਹਿੰਦੇ ਹਨ ਜਿਹੜੇ ਇਨ੍ਹਾਂ ਮਨੁੱਖੀ ਦੇਹ ਵਾਲੇ ਦੇਵਤਿਆਂ ਦੀ ਦੇਵਤਈ ਉਤੇ ਕਿੰਤੂ ਕਰਦੇ ਹਨ। 'ਬਾਹ ਖੁਲਾ ਦੀਵਾਨਾ ਬਾਸੇ, ਬਾਹ ਮੁਹੰਮਦ ਔਸ਼ਿਆਰ।' ਮਤਲਬ ਇਹ ਕਿ ਅੱਲ੍ਹਾ ਬਾਰੇ ਜੋ ਮਰਜ਼ੀ ਹੈ ਕਹੀ ਜਾਓ ਪਰ ਮੁਹੰਮਦ ਬਾਰੇ ਕੁਝ ਨਾ ਕਹੋ। ਇਹ ਗੱਲ ਸਾਰੇ ਹੀ ਫਿਰਕਿਆਂ ਉਤੇ ਲਾਗੂ ਹੁੰਦੀ ਹੈ। ਹੁਣ ਸਮਾਂ ਹੈ ਕਿ ਅਸੀਂ ਆਪੋ ਆਪਣੇ ਧਰਮ ਦੇ ਮੋਢੀਆਂ ਦੀਆਂ ਭੂਮਿਕਾਵਾਂ ਬਾਰੇ ਵਧੇਰੇ ਪ੍ਰੋੜ ਵਿਚਾਰ ਬਣਾਈਏ। ਉਹ ਲੋਕ ਰਾਇ ਨੂੰ ਢਾਲਣ ਦੇ ਬਹੁਤ ਸਮਰਥ ਸਨ। ਪਰ ਜੇ ਅਸੀਂ ਉਨ੍ਹਾਂ ਦੀ ਪੂਜਾ ਹੀ ਕਰਨ ਲਗੀਏ ਤਾਂ ਇਸ ਨਾਲ ਨਾ ਤਾਂ ਉਨ੍ਹਾਂ ਨਾਲ ਨਿਆਂ ਕਰ ਰਹੇ ਹੋਵਾਂਗੇ ਤੇ ਨਾ ਆਪਣੇ ਨਾਲ।

*(ਬਾਕੀ ਅਗਲੀ ਕਿਸ਼ਤ ਵਿੱਚ)*

# ਜੋਤਿਸ਼ ਸ਼ਾਸਤਰ ਬਨਾਮ ਲੋਕ ਫਤਵਾ

*ਹਰਚੰਦ ਭਿੰਡਰ*

ਅਜੋਕੇ ਵਿਗਿਆਨ ਦੇ ਯੁੱਗ ਵਿਚ ਜੋਤਿਸ਼ ਇਕ ਵਾਰ ਫਿਰ ਚਰਚਾ ਦਾ ਮੁੱਦਾ ਬਣ ਗਿਆ ਹੈ। ਖਾਸ ਕਰਕੇ ਉਦੋਂ ਜਦੋਂ ਸੁਪਰੀਮ ਕੋਰਟ ਨੇ ਅੰਡਰ-ਗਰੈਜੂਏਟ ਅਤੇ ਪੋਸਟ-ਗਰੈਜੂਏਟ ਪੱਧਰ ਤੱਕ ਜੋਤਿਸ਼ 'ਵਿਗਿਆਨ' ਵਿਸ਼ੇ ਨੂੰ ਕੋਰਸ ਵਿਚ ਸ਼ਾਮਲ ਕਰਨ ਲਈ ਹਰੀ ਝੰਡੀ ਦੇ ਦਿੱਤੀ। ਸੁਪਰੀਮ ਕੋਰਟ ਦਾ ਫੈਸਲਾ ਸਿਰ ਮੱਥੇ ਪਰ ਉਨ੍ਹਾਂ ਦਾਅਵਿਆਂ ਦਾ ਕੀ ਕਰੀਏ ਜੋ ਇਸ ਕਥਿਤ ਵਿਗਿਆਨ ਦੇ ਵਿਗਿਆਨੀਆਂ ਭਾਵ ਜੋਤਸ਼ੀਆਂ ਨੇ ਵੱਖ ਵੱਖ ਸਮੇਂ ਭਵਿੱਖਬਾਣੀਆਂ ਦੇ ਰੂਪ ਵਿਚ ਕੀਤੇ ਸਨ ਅਤੇ ਸਮੇਂ ਦੀ ਕਸਵੱਟੀ ਤੇ ਖਰੇ ਨਹੀਂ ਉਤਰੇ।

ਪੇਸ਼ ਹਨ ਇਹ ਅਲੱਗ ਅਲੱਗ ਮੈਗਜ਼ੀਨਾਂ ਅਤੇ ਅਖਬਾਰਾਂ ਦੀਆਂ ਰਿਪੋਰਟਾਂ:-

27 ਅਕਤੂਬਰ, 2003, ਦੇ ਇੰਡੀਆ ਟੂਡੇ (ਹਿੰਦੀ) ਵਿਚ ਛਪੀ ਲੇਖ ਰਿਪੋਰਟ 'ਅਨੁਕੂਲ ਨਹੀਂ ਹਨ ਨਛੱਤਰ' ਵਿਚ ਦੱਸਿਆ ਹੈ ਕਿ ਲੰਡਨ ਵਿਚ 1958 ਈ: ਨੂੰ ਸ਼ੁਰੂ ਕੀਤੇ ਅਧਿਐਨ, ਜੋ ਕਿ 2000 ਵਿਅਕਤੀਆਂ ਉਪਰ ਸੀ, ਦੇ 45 ਸਾਲਾਂ ਬਾਅਦ ਜਰਨਲ ਆਫ ਕਨਸ਼ੀਐਸਨੈਸ (Journal of Consciousness) ਵਿਚ ਛਪੇ ਨਤੀਜੇ ਇਹ ਸਾਬਤ ਕਰਦੇ ਹਨ ਕਿ ਫਲਿਤ ਜੋਤਿਸ਼ ਇਕ ਅਨੁਮਾਨ ਤੋਂ ਵੱਧ ਕੁਝ ਨਹੀਂ ਹੈ। ਕੈਨੇਡਾ ਦੇ ਮਨੋਵਿਗਿਆਨੀ ਪ੍ਰੋ. ਈਵਾਨ ਕੇਲੀ ਅਤੇ ਆਸਟਰੇਲੀਆ ਦੇ ਜੋਤਸ਼ੀ ਰਹੇ ਡਾ. ਜਾਇਫਰੇ ਡੀਨ ਨੇ ਇਸ ਅਧਿਐਨ ਵਿਚ ਜੋਤਸ਼ ਵਿੱਦਿਆ ਦੇ ਲੋਕਪ੍ਰਿਯ ਸਵਰੂਪ ਰਾਸ਼ੀਫਲ ਤੇ ਆਧਾਰਤ ਭਵਿੱਖਬਾਣੀਆਂ ਨੂੰ ਮੁੱਖ ਰੱਖਿਆ। ਇਹ ਅਧਿਐਨ ਉਸ ਮੂਲ ਧਾਰਨਾ ਨੂੰ ਰੱਦ ਕਰਦਾ ਹੈ ਕਿ ਮਨੁੱਖ ਦੀਆਂ ਪ੍ਰਵਿਰਤੀਆਂ ਉਸ ਦੇ ਜਨਮ ਸਮੇਂ ਸੂਰਜ ਚੰਦਰਮਾ ਅਤੇ ਹੋਰ ਗ੍ਰਹਿਾਂ ਉਪਰ ਨਿਰਭਰ ਕਰਦੀਆਂ ਹਨ।

ਮੀਨ ਰਾਸ਼ੀ ਦੇ 2000 ਬੱਚਿਆਂ ਨੂੰ ਵਿਗਿਆਨਕ ਅਧਿਐਨ ਵਾਸਤੇ ਚੁਣਿਆ ਗਿਆ। ਇਸ ਦਾ ਉਦੇਸ਼ ਸੀ ਕਿ ਕੀ ਜਨਮ ਸਮਾਂ ਬੱਚਿਆਂ ਦੀ ਭਵਿੱਖੀ ਜ਼ਿੰਦਗੀ ਨੂੰ ਪ੍ਰਭਾਵਿਤ ਕਰਦਾ ਹੈ। ਕੀ ਇਹ ਸਮਾਂ ਇਕੋ ਜਿਹਾ ਹੋਣ ਕਰਕੇ ਇਕ ਤਰ੍ਹਾਂ ਦੀਆਂ ਪ੍ਰਵਿਰਤੀਆਂ ਪੈਦਾ ਹੁੰਦੀਆਂ ਹਨ। ਡੀਨ ਅਤੇ ਕੇਲੀ ਨੇ ਇਨ੍ਹਾਂ ਦੇ ਕਿੱਤੇ, ਚਿੰਤਾ ਦਾ ਪੱਧਰ, ਸਮਾਜਕਤਾ, ਖੇਲ, ਕਲਾ, ਗਣਿਤ ਵਗੈਰਾ ਤੋਂ ਇਲਾਵਾ ਸੌ ਦੇ ਕਰੀਬ ਭਿੰਨ ਭਿੰਨ ਪ੍ਰਕਾਰ ਦੀਆਂ ਪ੍ਰਵਿਰਤੀਆਂ ਦਾ ਅਧਿਐਨ ਕੀਤਾ ਜਿੰਨਾਂ ਦੇ ਬਾਰੇ ਜੋਤਿਸ਼ੀਆਂ ਦਾ ਦਾਅਵਾ ਹੈ ਕਿ ਇਨ੍ਹਾਂ ਨੂੰ ਕਿਸੇ ਦੀ ਜਨਮ-ਪੱਤਰੀ ਤੋਂ ਜਾਣਿਆ ਜਾ ਸਕਦਾ ਹੈ ਜਾਂ ਰਾਸ਼ੀਆਂ ਦੇ ਆਧਾਰ ਤੇ ਦੱਸਿਆ ਜਾ ਸਕਦਾ ਹੈ। ਪਰ ਇਨ੍ਹਾਂ ਖੋਜੀਆਂ ਨੂੰ ਇਕ ਹੀ ਸਮੇਂ ਜਨਮੇ ਬੱਚਿਆਂ ਵਿਚ ਕੋਈ ਸਮਾਨਤਾ ਨਹੀਂ ਮਿਲੀ। ਇਸ ਅਧਿਐਨ ਤੋਂ ਇਹ ਵੀ ਪਤਾ ਚਲਦਾ ਹੈ ਕਿ ਜੋਤਿਸ਼ੀ ਬੇਤਰਤੀਬ ਰੂਪ ਵਿਚ ਚੁਣੇ ਗਏ ਲੋਕਾਂ ਲਈ ਜਨਮ-ਪੱਤਰੀ ਤੋਂ ਉਨ੍ਹਾਂ ਦੀਆਂ ਪ੍ਰਵਿਰਤੀਆਂ ਦੀ ਵਿਆਖਿਆ ਕਰਨ ਦੇ ਅਸਮਰਥ ਹੁੰਦੇ ਹਨ। ਇਹੋ ਜਿਹੇ ਹੀ ਨਤੀਜੇ 40 ਤੋਂ ਵੀ ਵੱਧ ਹੋਰ ਅਧਿਐਨਾਂ ਵਿਚੋਂ ਨਿਕਲੇ ਹਨ। ਇਹਨਾਂ ਜੋਤਸ਼ੀਆਂ ਵਿਚ ਕੁਝ ਭਾਰਤੀ ਵੀ ਸਨ।

ਜੋਤਿਸ਼ ਦੇ ਹਮਾਇਤੀਆਂ ਦਾ ਇਹ ਵੀ ਕਹਿਣਾ ਹੈ ਭਾਰਤ ਦੇ ਜੋਤਿਸ਼ ਮੁਤਾਬਕ ਸਹੀ ਸਮਾਂ, ਸਹੀ ਸਥਾਨ ਦੀ ਬਹੁਤ ਭੂਮਿਕਾ ਹੈ। ਸੈਕਿੰਡਾਂ ਦਾ ਅੰਤਰ ਰੱਖਣ ਵਾਲਿਆਂ ਜੁੜਵੇਂ ਬੱਚਿਆਂ ਦੀ ਜਨਮ-ਪੱਤਰੀ ਵੀ ਅਲੱਗ ਹੁੰਦੀ ਹੈ। ਜੇ ਸੱਚੀਓਂ ਹੀ ਇਸ ਗੱਲ ਤੇ ਅਮਲ ਕੀਤਾ ਜਾਵੇ ਤਾਂ ਮੇਰੇ ਵਿਚਾਰ ਮੁਤਾਬਕ ਦੁਨੀਆਂ ਭਰ ਦੇ ਆਦਮੀਆਂ ਅਤੇ ਔਰਤਾਂ ਨੂੰ ਬਾਰਾਂ ਰਾਸ਼ੀਆਂ ਵਿਚ ਨਹੀਂ ਵੰਡਿਆ ਜਾ ਸਕਦਾ। ਇਸ ਤਰ੍ਹਾਂ ਤਾਂ ਉਨ੍ਹਾਂ ਵਿੱਚੋਂ ਹਰੇਕ ਦੀ ਰਾਸ਼ੀ ਅਲੱਗ ਅਲੱਗ ਹੋਵੇਗੀ।

**ਹੁਣ ਪੇਸ਼ ਹਨ 2004 ਵਿੱਚ ਹੋਈਆਂ ਚੋਣਾਂ ਸਬੰਧੀ ਭਾਰਤੀ ਜੋਤਸ਼ੀਆਂ ਦੀਆਂ ਭਵਿੱਖਬਾਣੀਆਂ ਜਿਨ੍ਹਾਂ ਨੂੰ ਲੋਕਾਂ ਦੇ ਫਤਵੇ ਨੇ ਗਲਤ ਸਾਬਤ ਕੀਤਾ :-**

ਇਹ ਭਵਿੱਖਬਾਣੀਆਂ 15 ਮਾਰਚ, 2004 ਦੇ ਹਿੰਦੀ ਦੇ ਇੰਡੀਆ ਟੂਡੇ ਵਿਚ ਛਪੀਆਂ ਹਨ:-

1. ਪਰਪਨਗਤੀ ਉਨੀਕਰਿਸ਼ਨਨ- ਇਹ ਜੈ ਲਲਿਤਾ ਅਤੇ ਸ੍ਰੀ ਲੰਕਾ ਦੀ ਰਾਸ਼ਟਰਪਤੀ ਚੰਦਰਾ ਕੁਮਾਰਤੁੰਗੇ ਦੇ ਨਿੱਜੀ ਜੋਤਿਸ਼ੀ ਹਨ। ਪੇਸ਼ ਹੈ ਇਹਨਾਂ ਦੀ ਭਵਿੱਖਬਾਣੀ ਕਿ ਅਗਲਾ ਪ੍ਰਧਾਨ ਮੰਤਰੀ ਕੌਣ ਹੋਵੇਗਾ

ਅਟਲ ਬਿਹਾਰੀ ਵਾਜਪਾਈ ਅਗਲੇ ਪ੍ਰਧਾਨ ਮੰਤਰੀ ਹੋਣਗੇ। ਉਨ੍ਹਾਂ ਦੀ ਕਿਸਮਤ 76 ਵੇਂ ਸਾਲ ਖੁੱਲ੍ਹੀ ਹੈ ਅਤੇ ਫਰਵਰੀ 2006 ਤੱਕ ਚਮਕਦੀ ਰਹੇਗੀ। ਉਨ੍ਹਾਂ ਦੇ ਭਾਗਾਂ ਵਿਚ ਅਖੰਡ ਸਾਮਰਾਜ ਤੇ ਸਰਵ ਯੋਗ ਹੈ।

ਕੀ ਸੋਨੀਆ ਪ੍ਰਧਾਨ ਮੰਤਰੀ ਬਣ ਸਕਦੀ ਹੈ?

ਅਜੇ ਨਹੀਂ। ਵੈਸੇ ਸਮਰੱਥਾਵਾਨ ਤੇ ਮਸ਼ਹੂਰ ਵੀ ਹੈ ਪਰ ਉਸਨੂੰ ਆਪਣੇ ਖੇਮੇ ਵਿਚ ਮਾਨਤਾ ਹਾਸਲ ਨਹੀਂ ਹੈ। ਉਨ੍ਹਾਂ ਤੇ ਸ਼ਨੀ ਦਾ ਨਾਕਾਰਾਤਮਕ ਪ੍ਰਭਾਵ ਹੈ ਜੋ 65 ਸਾਲ ਦੀ ਉਮਰ ਤੱਕ ਬਣਿਆ ਰਹੇਗਾ।

ਕੀ ਲਾਲ ਕ੍ਰਿਸ਼ਨ ਅਡਵਾਨੀ ਪ੍ਰਧਾਨ ਮੰਤਰੀ ਬਣ ਸਕਦੇ ਹਨ?

ਮੁਮਕਿਨ ਹੈ। ਵਾਜਪਾਈ ਦੇ ਸੇਵਾ ਮੁਕਤ ਹੋਣ ਤੇ ਫਰਵਰੀ 2006 ਤੱਕ ਨੰਬਰ ਇਕ ਬਣ ਸਕਦੇ ਹਨ। ਉਨ੍ਹਾਂ ਦਾ ਸ਼ੁਭ ਕਾਲ 20 ਨਵੰਬਰ 2008 ਤਕ ਰਹੇਗਾ। ਜੈ ਲਲਿਤਾ ਦੇ ਸਿਤਾਰੇ ਬੁਲੰਦ ਹਨ ਪਰ ਅਗਸਤ ਤੱਕ ਉਨ੍ਹਾਂ ਨੂੰ ਮਾਮੂਲੀ ਝਟਕੇ ਲੱਗ ਸਕਦੇ ਹਨ।

2. ਗਾਯਤਰੀ ਦੇਵੀ ਵਾਸੁਦੇਵ ਸੰਪਾਦਕ 'ਦ ਏਸਟਰੌਲੋਜਿਕਲ ਮੈਗਜ਼ੀਨ' ਬੰਗਲੌਰ ਦਾ ਕਹਿਣਾ ਹੈ ਕਿ ਅਗਲੇ ਪ੍ਰਧਾਨ ਮੰਤਰੀ ਬਾਰੇ ਕਹਿਣਾ ਮੁਸ਼ਕਲ ਹੈ ਭਾਵੇਂ ਭਾਜਪਾ ਕੇਂਦਰ ਵਿਚ ਆਪਣੀ ਅਗਵਾਈ ਕਾਇਮ ਰੱਖੇਗੀ ਪਰ ਉਸਨੂੰ ਕਈ ਸਮਝੌਤੇ ਕਰਨੇ ਪੈਣਗੇ।

ਕੀ ਸਰਕਾਰ ਆਪਣਾ ਕਾਰਜਕਾਲ ਪੂਰਾ ਕਰੇਗੀ?



ਇਸ ਸਵਾਲ ਦੇ ਜਵਾਬ ਵਿਚ ਕਿਹਾ ਕਿ ਪਾਰਟੀ (ਭਾਜਪਾ) ਦੀ ਚਾਹਤ ਦੇ ਆਧਾਰ ਤੇ ਸਰਕਾਰ ਆਪਣਾ ਕਾਰਜਕਾਲ ਪੂਰਾ ਕਰੇਗੀ।

ਚੰਦਰ ਬਾਬੂ ਨਾਇਡੂ ਵਿਧਾਨ ਸਭਾ ਚੋਣਾਂ ਤੋਂ ਬਾਅਦ ਦੁਬਾਰਾ ਸੱਤਾ ਵਿਚ ਆਉਣਗੇ। ਜੈਲਲਿਤਾ ਹੋਰ ਪ੍ਰਭਾਵਸ਼ਾਲੀ ਹੋ ਜਾਵੇਗੀ। ਉਤਰ ਪ੍ਰਦੇਸ਼ ਲੋਕ ਸਭਾ ਚੋਣਾਂ ਤੋਂ ਬਾਅਦ ਰਾਜ ਦੀ ਰਾਜਨੀਤੀ ਵਿਚ ਪ੍ਰੀਵਰਤਨ ਹੋ ਸਕਦਾ ਹੈ।

3. ਪੇਨਾ ਮੱਲ ਸਜੀਵਨ ਨਹਿਰੂ - ਅੰਕ ਵਿੱਦਿਆ ਦੇ ਮਾਹਿਰ ਅਤੇ ਭੇਲ ਵਿਚ ਮਕੈਨੀਕਲ ਇੰਜਨੀਅਰ ਦੇ ਅਹੁਦੇ ਤੇ ਮੌਜੂਦ।। ਸਵਾਲਾਂ ਉਪਰ ਇਨ੍ਹਾਂ ਦੀ ਭਵਿੱਖਬਾਣੀ ਇਹ ਹੈ ਕਿ ਅਗਲੇ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਹੋਣਗੇ।

ਕੀ ਸਰਕਾਰ ਆਪਣਾ ਕਾਰਜਕਾਲ ਪੂਰਾ ਕਰੇਗੀ? ਹਾਂ।

ਕੀ ਸੋਨੀਆ ਗਾਂਧੀ ਪ੍ਰਧਾਨ ਮੰਤਰੀ ਬਣ ਸਕਦੀ ਹੈ?

-ਨਹੀਂ। ਜੇਕਰ ਸੋਨੀਆ ਗਾਂਧੀ ਆਪਣਾ ਨਾਮ ਬਦਲ ਕੇ ਸੋਨੀਓ ਗਾਂਧੀ ਕਰ ਲਵੇ ਤਾਂ ਰਾਜਨੀਤੀ ਵਿਚ ਉਨ੍ਹਾਂ ਦਾ ਭਵਿੱਖ ਬਣ ਸਕਦਾ ਹੈ।

ਲਾਲ ਕ੍ਰਿਸ਼ਨ ਅਡਵਾਨੀ- ਇਹ ਉਪ-ਪ੍ਰਧਾਨ ਮੰਤਰੀ ਬਣੇ ਰਹਿਣਗੇ ਪਰ ਕਦੀ ਨੰਬਰ ਇਕ ਦੀ ਸਥਿਤੀ ਵਿਚ ਨਹੀਂ ਆਉਣਗੇ।

ਮੁਲਾਇਮ ਸਿੰਘ ਯਾਦਵ ਦੇ ਸਿਤਾਰੇ ਬੁਲੰਦ ਹੋ ਰਹੇ ਹਨ।

4. ਮਾਂ ਪ੍ਰੇਮ ਊਸ਼ਾ - ਓਸ਼ੋ ਦੀ ਭਗਤਣੀ, ਲੋਕਪ੍ਰਿਯ ਜੋਤਸ਼ੀ, ਟੈਰੋ ਕਾਰਡ ਰੀਡਰ ਅਤੇ ਤੰਤਰ ਵਿੱਦਿਆ ਦੀ ਮਾਹਿਰ

ਅਗਲਾ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ। ਇਹ ਸੰਤੁਲਨ ਬਣਾ ਕੇ ਰੱਖਣ ਦੇ ਮਾਹਰ ਹਨ। ਇਹੀ ਉਨ੍ਹਾਂ ਦੀ ਸ਼ਕਤੀ ਹੈ। ਇਸ ਸਾਲ ਮਈ-ਜੂਨ ਦੇ ਮਹੀਨੇ ਉਨ੍ਹਾਂ ਵਾਸਤੇ ਕਾਫੀ ਮਹੱਤਵਪੂਰਨ ਹਨ। ਦੋਹਰਾਪਣ ਮਹੱਤਵਪੂਰਨ ਹੋਵੇਗਾ। ਉਨ੍ਹਾਂ ਦੇ ਸ਼ੁਭ ਅੰਕ 8 ਅਤੇ 17 ਹਨ।

ਕੀ ਸੋਨੀਆ ਗਾਂਧੀ ਪ੍ਰਧਾਨ ਮੰਤਰੀ ਬਣ ਸਕਦੀ ਹੈ? - ਕਦੀ ਨਹੀਂ। ਇਨ੍ਹਾਂ ਚੋਣਾਂ ਵਿਚ ਕਾਂਗਰਸ ਸੱਤਾ ਵਿਚ ਨਹੀਂ ਆਵੇਗੀ ਪਰ ਆਪਣੇ ਨੈਟਵਰਕ ਦੀ ਪ੍ਰਭਾਵਸ਼ਾਲੀ ਤਰੀਕੇ ਨਾਲ ਵਰਤੋਂ ਕਰਕੇ ਮਜ਼ਬੂਤ ਵਿਰੋਧੀ ਧਿਰ ਦੀ ਭੂਮਿਕਾ ਨਿਭਾਏਗੀ। ਸਰਕਾਰ ਨੂੰ ਕਟਹਿਰੇ 'ਚ ਖੜੀ ਕਰਦੀ ਰਹੇਗੀ। ਸੋਨੀਆ ਦੇ ਸ਼ੁਭ ਅੰਕ 2 ਅਤੇ 20 ਹਨ।

ਐਨ.ਚੰਦਰ ਬਾਬੂ ਨਾਇਡੂ- ਸੰਤੁਲਨ ਉਨ੍ਹਾਂ ਦੀ ਸਫਲਤਾ ਦਾ ਰਾਜ਼ ਹੈ। ਆਪ ਚੋਣਾਂ ਵਿਚੋਂ ਜਿੱਤ ਕੇ ਦੁਬਾਰਾ ਮੁੱਖ ਮੰਤਰੀ ਬਣਨਗੇ। ਅੱਧ ਅਪ੍ਰੈਲ ਵਿਚ ਆਪਣੇ ਜਨਮ ਦਿਨ ਦੇ ਬਾਅਦ ਕੁਝ ਪਾਉਣ ਵਾਸਤੇ ਕੁਝ ਦੇਣਗੇ। ਇਹ ਉਨ੍ਹਾਂ ਦੇ ਬਦਲਾਅ ਵਾਸਤੇ ਠੀਕ ਰਹੇਗਾ। ਉਨ੍ਹਾਂ ਦਾ ਸ਼ੁਭ ਅੰਕ 3 ਅਤੇ 21 ਹੈ।

5. ਸਕਤ ਕੁਮਾਰ ਦਿਆ ਸ਼ੰਕਰ ਸਾਸ਼ਤਰੀ- ਅਹਿਮਦਾਬਾਦ ਦੇ ਵਿਦਵਾਨ ਜੋਤਸ਼ੀ ਹਨ। ਇਨ੍ਹਾਂ ਦਾ ਕਹਿਣਾ ਹੈ ਕਿ ਅਗਲੇ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਹੋਣਗੇ। ਪਰ ਸਰਕਾਰ ਬਣਾਉਣ ਲਈ ਉਨ੍ਹਾਂ ਨੂੰ ਕੁਝ ਜੋੜ-ਤੋੜ ਕਰਨੇ ਪੈਣਗੇ। ਉਨ੍ਹਾਂ ਨੂੰ ਜ਼ਿਆਦਾ ਸਮਰਥਨ ਪ੍ਰਾਪਤ ਕਰਨ ਵਾਸਤੇ ਰਾਜਨੀਤਿਕ ਲੈਣ-ਦੇਣ ਕਰਨੇ ਪੈ ਸਕਦੇ ਹਨ। ਅਗਲੇ ਸਾਲ ਜੁਲਾਈ-ਅਗਸਤ ਵਿਚ "ਮੇਘ ਦੇ ਰਾਹੂ ਮੰਗਲ" ਵਾਜਪਾਈ ਦੀ ਸਿਹਤ ਨੂੰ ਪ੍ਰਭਾਵਿਤ ਕਰ ਸਕਦੇ ਹਨ। ਉਹ ਅਡਵਾਨੀ ਵਾਸਤੇ ਗੱਦੀ ਛੱਡ ਸਕਦੇ ਹਨ।

ਸੀਟਾਂ ਸਬੰਧੀ ਭਵਿੱਖਬਾਣੀ : ਭਾਜਪਾ ਨੂੰ ਸਭ ਤੋਂ ਅਧਿਕ ਸੀਟਾਂ ਮਿਲਣਗੀਆਂ।

ਕੀ ਸੋਨੀਆ ਗਾਂਧੀ ਪ੍ਰਧਾਨ ਮੰਤਰੀ ਬਣ ਸਕਦੀ ਹੈ? - ਨਹੀਂ। ਸਤੰਬਰ 2004 ਤੱਕ ਉਨ੍ਹਾਂ ਦੇ ਸਿਤਾਰੇ ਗਰਦਿਸ਼ ਵਿਚ ਰਹਿਣਗੇ। ਉਨ੍ਹਾਂ ਦੇ ਇਸ ਕਾਲ ਨੂੰ ਅੰਧਕਾਰ-ਮਈ ਕਾਲ ਕਿਹਾ ਜਾ ਸਕਦਾ ਹੈ। "ਮੰਗਲ ਦਾ ਅਸ਼ਟ" ਉਨ੍ਹਾਂ ਵਾਸਤੇ ਐਸੀ ਸਥਿਤੀ ਪੈਦਾ ਕਰ ਦੇਵੇਗਾ ਕਿ ਉਨ੍ਹਾਂ ਨੂੰ ਆਪਣੀ ਸਥਿਤੀ ਬਚਾਈ ਰਖਣੀ ਮੁਸ਼ਕਲ ਹੋ ਜਾਵੇਗੀ।

ਲਾਲ ਕ੍ਰਿਸ਼ਨ ਅਡਵਾਨੀ- ਉਨ੍ਹਾਂ ਦੀ ਕੁੰਡੀ ਦੇ ਗ੍ਰਹਿ ਬਹੁਤ ਚੰਗੀ ਸਥਿਤੀ ਵਿਚ ਹਨ ਜਿਸ ਕਾਰਨ ਉਨ੍ਹਾਂ ਨੂੰ ਜਬਰਦਸਤ ਰਾਜਨੀਤਿਕ ਸ਼ਕਤੀ ਮਿਲੇਗੀ। ਉਨ੍ਹਾਂ ਦਾ ਰਾਜਨੀਤਿਕ ਜੀਵਨ ਵਧੀਆ ਉਭਰ ਕੇ ਆ ਰਿਹਾ ਹੈ।

ਮੁਲਾਇਮ ਸਿੰਘ ਦੇ ਸਿਤਾਰੇ ਗਰਦਿਸ਼ ਵਿਚ ਚਲੇ ਜਾਣਗੇ।

ਸ਼ਰਦ ਪਵਾਰ ਚੋਣ ਹਾਰ ਸਕਦੇ ਹਨ।

ਚੰਦਰ ਬਾਬੂ ਨਾਇਡੂ ਕਾਮਯਾਬ ਹੋਣਗੇ।

ਜੈ ਲਲਿਤਾ- ਕਾਮਯਾਬੀ ਦੀ ਦੇਵੀ ਨਰਾਜ਼ ਹੈ।

6. ਵਸੁਧਾ ਵਾਘ- ਮੁੰਬਈ ਦੀ ਭਵਿੱਖ ਦੱਸਣ ਵਾਲੀ ਮਹਾਂਰਾਸ਼ਟਰ ਦੇ ਉੱਘੇ ਆਗੂਆਂ ਦੀ ਪਸੰਦੀਦਾ ਜੋਤਸ਼ੀ ਹੈ। ਇਨ੍ਹਾਂ ਦੀ ਭਵਿੱਖਬਾਣੀ ਹੈ :

ਅਗਲੇ ਪ੍ਰਧਾਨ ਮੰਤਰੀ- ਅਟਲ ਬਿਹਾਰੀ ਵਾਜਪਾਈ, ਜੇਕਰ ਗਠਬੰਧਨ ਦੇ ਸਹਿਯੋਗੀ ਇਕਜੁੱਟ ਰਹਿੰਦੇ ਹਨ। ਨਾਇਡੂ, ਜੈਲਲਿਤਾ, ਮਾਇਆਵਤੀ ਵਰਗਿਆਂ ਨਾਲ ਸੰਤੁਲਨ ਵਿਗੜਨ ਦੀ ਸੰਭਾਵਨਾ ਹੈ

ਸੀਟਾਂ ਦੀ ਭਵਿੱਖਬਾਣੀ -

ਭਾਜਪਾ 195 ਸੀਟਾਂ ਵਾਲੀ ਸਭ ਤੋਂ ਵੱਡੀ ਪਾਰਟੀ ਹੋਵੇਗੀ। ਜੇਕਰ ਗਠਬੰਧਨ ਕਾਇਮ ਰਿਹਾ ਤਾਂ ਐਨ.ਡੀ.ਏ. 280 ਸੀਟਾਂ ਅਤੇ ਕਾਂਗਰਸ ਅਤੇ ਉਸਦੇ ਸਹਿਯੋਗੀਆਂ ਕੋਲ 260 ਸੀਟਾਂ ਹੋਣਗੀਆਂ।

ਮੁਲਾਇਮ ਸਿੰਘ ਯਾਦਵ- ਕਿਸੀ ਦਿਨ ਪ੍ਰਧਾਨ ਮੰਤਰੀ ਬਣ ਸਕਦੇ ਹਨ

ਜੈਲਲਿਤਾ - ਅਗਲੀ ਸਰਕਾਰ ਵਿਚ ਮਹੱਤਵਪੂਰਨ ਭੂਮਿਕਾ ਨਿਭਾਏਗੀ।

ਮਾਇਆਵਤੀ - ਉਤਰ ਪ੍ਰਦੇਸ਼ ਵਿਚ ਜ਼ਿਆਦਾਤਰ ਸੀਟਾਂ ਲੈ ਕੇ ਜਿੱਤ ਹਾਸਲ ਕਰੇਗੀ। ਇਹ ਪ੍ਰਮੁੱਖ ਲੀਡਰ ਦੇ ਰੂਪ ਵਿਚ ਉਭਰੇਗੀ।

7. ਕੁਸਮ ਭੰਡਾਰੀ - ਕੋਲਕਾਤਾ ਦੀ ਜੋਤਿਸ਼ ਦੀ ਵਿਦਵਾਨ, ਕਦੀ ਕਦੀ ਲਿਖਦੀ ਵੀ ਹੈ। ਅਗਲੇ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਬਣਨ ਦਾ ਦਾਅਵਾ ਕਰਦੀ ਹੈ। ਕੋਈ ਬੁੱਢਾ ਪੁਰਸ਼ ਜੋ ਕਲਾ ਦਾ ਮਾਹਰ ਹੈ ਦੇਸ਼ ਤੇ ਰਾਜ ਕਰੇਗਾ। ਕੋਈ ਮਹਿਲਾ ਔਰਤ

ਪ੍ਰਧਾਨ ਮੰਤਰੀ ਨਹੀਂ ਬਣ ਸਕਦੀ ਕਿਉਂਕਿ ਇਹ ਸ਼ੁੱਕਰ ਦਾ ਮੁੱਖ ਅਤੇ ਸ਼ਨੀ ਦਾ ਉਪ ਕਾਲ ਹੈ। ਇਸ ਤਰ੍ਹਾਂ ਸੋਨੀਆ ਦਾ ਪ੍ਰਧਾਨ ਮੰਤਰੀ ਬਣਨਾ ਮੁਸ਼ਕਿਲ ਹੈ। ਕੋਈ ਦੇਸੀ ਧਰਤੀ ਪੁੱਤਰ ਅਤੇ ਧਾਰਮਿਕ ਰੁਝਾਨ ਵਾਲਾ ਵਿਅਕਤੀ ਹੀ ਪ੍ਰਧਾਨ ਮੰਤਰੀ ਬਣੇਗਾ।

ਕੀ ਲਾਲ ਕ੍ਰਿਸ਼ਨ ਅਡਵਾਨੀ ਪ੍ਰਧਾਨ ਮੰਤਰੀ ਬਣਨਗੇ? - ਅਜੇ ਨਹੀਂ।

ਮੁਲਾਇਮ ਸਿੰਘ ਯਾਦਵ ਆਪਣੇ ਜ਼ੋਰ ਨਾਲ ਰਾਜਾ ਨਹੀਂ ਬਣ ਸਕਦੇ।

ਸ਼ਰਦ ਪਵਾਰ- ਇਨ੍ਹਾਂ ਦਾ ਭਵਿੱਖ ਬਹੁਤ ਉੱਜਵਲ ਨਹੀਂ।

ਐਨ. ਚੰਦਰ ਬਾਬੂ ਨਾਇਡੂ - ਦੁਬਾਰਾ ਸੱਤਾ ਵਿਚ ਆਉਣ ਦੀ ਸੰਭਾਵਨਾ ਨਹੀਂ।

ਜੈ ਲਲਿਤਾ ਨੂੰ ਅਸਥਿਰਤਾ ਦਾ ਸਾਹਮਣਾ ਕਰਨਾ ਪਵੇਗਾ।

8. ਐਲ ਡੀ ਮਦਾਨ- ਨੇਤਾਵਾਂ ਦੇ ਖਾਸਮ-ਖਾਸ, ਦਿੱਲੀ ਦੇ ਅਮੀਰ ਅਤੇ ਰਸੂਖ ਵਾਲਿਆਂ ਨੂੰ ਭਵਿੱਖ ਵਾਲਿਆਂ ਨੂੰ ਦਸਦੇ ਹਨ।

ਅਗਲੇ ਪ੍ਰਧਾਨ ਮੰਤਰੀ - ਅਟਲ ਬਿਹਾਰੀ ਵਾਜਪਾਈ

ਕੀ ਸੋਨੀਆ ਗਾਂਧੀ ਪ੍ਰਧਾਨ ਮੰਤਰੀ ਬਣ ਸਕਦੀ ਹੈ?- ਨਹੀਂ।

ਕੀ ਅਡਵਾਨੀ ਪ੍ਰਧਾਨ ਮੰਤਰੀ ਬਣ ਸਕਦੇ ਹਨ?-ਬਹੁਤ ਮੁਮਕਿਨ ਹੈ।

ਕੀ ਸਰਕਾਰ ਆਪਣਾ ਕਾਰਜਕਾਲ ਪੂਰਾ ਕਰੇਗੀ?-ਹਾਂ।

ਭਾਜਪਾ ਨੂੰ ਸਭ ਤੋਂ ਅਧਿਕ ਸੀਟਾਂ ਮਿਲਣਗੀਆਂ।

9. ਨਵੀਨ ਖੰਨਾ- ਦਿੱਲੀ ਦੇ ਵਿਦਵਾਨ ਜੋਤਸ਼ੀ ਰਾਜਸੀ ਲੀਡਰਾਂ ਦਾ ਭਵਿੱਖ ਵਾਚਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਅਗਲੇ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਹੋਣਗੇ।

ਕੀ ਸੋਨੀਆ ਗਾਂਧੀ ਪ੍ਰਧਾਨ ਮੰਤਰੀ ਬਣ ਸਕਦੀ ਹੈ?- ਨਹੀਂ। ਉਹ ਇੰਨੀ ਪ੍ਰਭਾਵਸ਼ਾਲੀ ਨਹੀਂ ਹਨ ਕਿ ਪ੍ਰਧਾਨ ਮੰਤਰੀ ਬਣ ਸਕਣ। ਦੂਜੇ ਪਾਸੇ ਵਰੁਣ ਗਾਂਧੀ ਦੇ ਸਿਤਾਰੇ ਬੁਲੰਦ ਨਜ਼ਰ ਆ ਰਹੇ ਹਨ।

ਕੀ ਅਡਵਾਨੀ ਪ੍ਰਧਾਨ ਮੰਤਰੀ ਬਣ ਜਾਣਗੇ? -ਮੁਸ਼ਕਿਲ ਹੈ ਕਿਉਂਕਿ ਉਨ੍ਹਾਂ ਦੇ ਗ੍ਰਹਿ ਠੀਕ ਨਹੀਂ ਹਨ।

ਕੀ ਸਰਕਾਰ ਆਪਣਾ ਕਾਰਜਕਾਲ ਪੂਰਾ ਕਰੇਗੀ? - ਹਾਂ। ਮਾਰਚ ਅਤੇ ਅਗਸਤ 2005 ਦੇ ਦੌਰਾਨ ਸੰਕਟਾਂ ਦੇ ਬਾਵਜੂਦ ਇਹ ਸਰਕਾਰ ਆਪਣਾ ਕਾਰਜਕਾਲ ਪੂਰਾ ਕਰੇਗੀ। ਵਾਜਪਾਈ ਅੰਤਿਮ ਸਮੇਂ ਤੱਕ ਸੱਤਾ ਉਪਰ ਰਹਿਣਗੇ ਭਾਵ ਪ੍ਰਧਾਨ ਮੰਤਰੀ ਬਣੇ ਰਹਿਣਗੇ।

ਸੀਟਾਂ ਬਾਰੇ ਭਵਿੱਖਬਾਣੀ:

ਭਾਜਪਾ 220 ਸੀਟਾਂ ਦੇ ਨਾਲ ਸਭ ਤੋਂ ਵੱਡੀ ਪਾਰਟੀ ਹੋਵੇਗੀ। ਕਾਂਗਰਸ ਹਾਰ ਜਾਵੇਗੀ। ਉਸ ਦੀਆਂ 100 ਤੋਂ ਵੀ ਘੱਟ ਸੀਟਾਂ ਹੋਣਗੀਆਂ। ਚੰਦਰ ਬਾਬੂ ਨਾਇਡੂ ਦੁਬਾਰਾ ਮੁੱਖ ਮੰਤਰੀ ਬਣ ਕੇ ਬੇਹਤਰ ਕਾਰਗੁਜ਼ਾਰੀ ਦੇਣਗੇ। ਮਾਇਆਵਤੀ-ਉਤਰ ਪ੍ਰਦੇਸ਼ ਦੀ ਰਾਜਨੀਤੀ ਵਿਚ ਮਹੱਤਵਪੂਰਨ ਸ਼ਕਤੀ ਹੋਵੇਗੀ।

10. ਗੀਤਾ ਸੇਨ - ਅਟਲ ਬਿਹਾਰੀ ਵਾਜਪਾਈ ਅਤੇ ਦੂਸਰੇ ਪ੍ਰਮੁੱਖ ਨੇਤਾਵਾਂ ਦੀ ਨਿੱਜੀ ਜੋਤਿਸ਼ੀ।

ਅਗਲੇ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਹੋਣਗੇ। ਉਨ੍ਹਾਂ ਦੀ ਸਿਹਤ ਬਾਰੇ ਚਿੰਤਾ ਦਾ ਕੋਈ ਖਾਸ ਕਾਰਨ ਨਹੀਂ ਹੈ। ਪਾਰਟੀ ਦੇ ਅੰਦਰ ਕੋਈ ਸਮੱਸਿਆ ਜਾਂ ਪਾਰਟੀ ਲੀਡਰਸ਼ਿੱਪ ਨੂੰ ਕੋਈ ਚੁਣੌਤੀ ਨਹੀਂ

ਕੀ ਸੋਨੀਆ ਗਾਂਧੀ ਪ੍ਰਧਾਨ ਮੰਤਰੀ ਬਣ ਸਕਦੀ ਹੈ? - ਕਦੀ ਨਹੀਂ। ਪਰ ਉਨ੍ਹਾਂ ਦੀ ਬੇਟੀ ਪਿਯੰਕਾ ਵਡੇਰਾ 47 ਸਾਲ ਦੀ ਉਮਰ ਵਿਚ ਪ੍ਰਧਾਨ ਮੰਤਰੀ ਬਣ ਸਕਦੀ ਹੈ। ਰਾਹੁਲ ਗਾਂਧੀ ਚੋਣ ਨਹੀਂ ਲੜਨਗੇ।

ਕੀ ਲਾਲ ਕ੍ਰਿਸ਼ਨ ਅਡਵਾਨੀ ਪ੍ਰਧਾਨ ਮੰਤਰੀ ਬਣ ਸਕਦੇ ਹਨ? - ਕਦੇ ਨਹੀਂ। ਪਰ ਰਾਜਨੀਤੀ ਵਿਚ ਬਣੇ ਰਹਿਣਗੇ।

ਸੀਟਾਂ ਦੀ ਭਵਿੱਖਬਾਣੀ:

ਰਾਜਗ ਜਿੱਤੇਗਾ ਅਤੇ ਭਾਜਪਾ ਦੀਆਂ ਸੀਟਾਂ ਵਧਣਗੀਆਂ। ਕਾਂਗਰਸ ਦੀ ਸਥਿਤੀ ਜਿਵੇਂ ਦੀ ਤਿਵੇਂ ਰਹੇਗੀ। ਪਰ ਕਿਸੇ ਪਾਰਟੀ ਨੂੰ ਬਹੁਮਤ ਨਹੀਂ ਮਿਲੇਗਾ।

11. ਇੰਦਰ ਨੀਲ ਦਾਸ ਗੁਪਤਾ - ਦਿਲੀ ਦੇ ਜੋਤਿਸ਼ੀ "ਇਜ਼ ਇਟ ਯੂਅਰ ਡੇ ਟੂਮੌਰੋ" ਕਾਲਮ ਤਹਿਤ ਭਵਿੱਖਬਾਣੀ ਕਰਦੇ ਹਨ ਜੋ ਕਿ ਦਿੱਲੀ ਦੇ ਇਕ ਪੇਪਰ ਵਿਚ ਛਪਦੀ ਹੈ। ਉਸਦੀ ਭਵਿੱਖਬਾਣੀ ਵੀ ਇਹ ਕਿ ਅਗਲੇ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ। ਕੀ ਸੋਨੀਆ ਗਾਂਧੀ ਪ੍ਰਧਾਨ ਮੰਤਰੀ ਬਣ ਸਕਦੀ ਹੈ? ਨਹੀਂ। ਉਨ੍ਹਾਂ ਦੇ ਆਪਣੇ ਖੇਮੇ ਨੂੰ ਇਕਜੁੱਟ ਰੱਖਣ ਵਿਚ ਪ੍ਰੇਸ਼ਾਨੀ ਹੋਵੇਗੀ।

ਕੀ ਲਾਲ ਕ੍ਰਿਸ਼ਨ ਅਡਵਾਨੀ ਪ੍ਰਧਾਨ ਮੰਤਰੀ ਬਣ ਸਕਦੇ ਹਨ? - ਸੰਭਾਵਤ ਪ੍ਰਧਾਨ ਮੰਤਰੀ ਬਣਨ ਵਾਸਤੇ ਉਨ੍ਹਾਂ ਦੀ ਸਥਿਤੀ ਮਜ਼ਬੂਤ ਹੈ। ਪਰ ਇਸ ਮਾਮਲੇ ਵਿਚ ਮੁਰਲੀ ਮਨੋਹਰ ਜੋਸ਼ੀ ਵੀ ਬਾਜ਼ੀ ਮਾਰ ਸਕਦੇ ਹਨ।

ਸੀਟਾਂ ਦੀ ਭਵਿੱਖਬਾਣੀ:

ਭਾਜਪਾ 193 ਸੀਟਾਂ ਜਿੱਤ ਸਕਦੀ ਹੈ ਪਰ ਟੱਕਰ ਸਖਤ ਹੈ। ਸ਼ਰਦ ਪਵਾਰ ਪਾਰਟੀ ਦਾ ਰਲੇਵਾਂ ਕਰਨ ਲਈ ਮਜ਼ਬੂਰ ਹੋਣਗੇ

ਐਨ. ਚੰਦਰ ਬਾਬੂ ਨਾਇਡੂ ਸੱਤਾ ਗਵਾ ਲੈਣਗੇ।

ਆਊਟਲੁੱਕ ਮੁਤਾਬਕ ਮਸ਼ਹੂਰ ਜੋਤਿਸ਼ੀ ਕੇ.ਐਨ. ਰਾਵ ਨੇ ਕਿਹਾ ਸੀ ਕਿ ਵਾਜਪਾਈ ਦੀ ਅਗਵਾਈ ਵਿਚ ਐਨ.ਡੀ.ਏ. ਦੀ ਸਰਕਾਰ ਬਣਨਾ ਤਹਿ ਹੈ। ਪਰ ਨਤੀਜੇ ਨਿਕਲੇ ਬਿਲਕੁਲ ਉਲਟ। ਹੋਰ ਜੋਤਿਸ਼ੀ ਏ. ਕੇ. ਬਾਂਸਲ ਨੇ ਤਾਂ ਇਥੋਂ ਤੱਕ ਦਾਅਵਾ ਕੀਤਾ ਸੀ ਕਿ ਵਾਜਪਾਈ ਨੂੰ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਬੈਠਣ ਵਾਸਤੇ ਜੋਤਿਸ਼ ਦੇ ਨਜ਼ਰੀਏ ਤੋਂ ਨਾ ਪਾਰਟੀ ਦੇ ਅੰਦਰੋਂ ਅਤੇ ਨਾ ਹੀ ਬਾਹਰੋਂ ਚੁਣੌਤੀ ਮਿਲੇਗੀ। ਪੰਡਿਤ ਸੁਰੇਸ਼ ਕੌਸ਼ਲ ਦਾ ਜੋਤਿਸ਼ ਵੀ ਭਾਜਪਾ ਦੇ ਫੀਲਗੁੱਡ ਦਾ ਸ਼ਿਕਾਰ ਹੋ ਗਿਆ। ਜੋਤਿਸ਼ੀ ਅਜਯ ਭਾਵੀ ਨੇ ਵੀ ਨਤੀਜੇ ਆਉਣ ਤੋਂ ਪਹਿਲਾਂ ਇਕ ਟੀ.ਵੀ. ਚੈਨਲ ਤੇ ਭਵਿੱਖਬਾਣੀ ਕੀਤੀ ਸੀ ਕਿ ਅਟਲ ਬਿਹਾਰੀ ਵਾਜਪਾਈ ਪ੍ਰਧਾਨ ਮੰਤਰੀ ਬਣੇ ਰਹਿਣਗੇ। ਇਸ ਤਰ੍ਹਾਂ ਅਹਿਮਦਾਬਾਦ ਦੇ ਸੰਤ ਕੁਮਾਰ ਦਿਆ ਸ਼ੰਕਰ ਸ਼ਾਸ਼ਤਰੀ, ਤਿਰੂਪਤੀ ਯੂਨੀਵਰਸਿਟੀ ਤੋਂ ਪੀ.ਐਚ.ਡੀ.(ਜੋਤਿਸ਼) ਡਾ.ਕੀਰਤੀ ਰਾਜ ਬੰਬਈ ਦੇ ਜੋਤਿਸ਼ੀ ਰਾਜਨ ਸ਼ਰਮਾ, ਪਟਨਾ ਦੇ



ਰਵੀ ਕਿਸ਼ੋਰ ਨਰਾਇਣ ਆਦਿ ਸਭ ਨੇ ਵਾਜਪਾਈ ਦੀ ਸਰਕਾਰ ਬਣਨ ਦੀਆਂ ਭਵਿੱਖਬਾਣੀਆਂ ਕੀਤੀਆਂ ਸਨ। ਕਿਸ਼ਨਗੰਜ ਦੇ ਪੰਡਿਤ ਲਖਣ ਮਿਸ਼ਰਾ ਅਤੇ ਰਾਵੇਪੁਰ ਦੇ ਜੋਤਿਸ਼ੀ ਡਾ.ਅਨੰਤ ਧਰ ਸ਼ਰਮਾ ਵੀ ਐਨ.ਡੀ.ਏ. ਦੀ ਸਰਕਾਰ ਬਣਨ ਦਾ ਦਾਅਵਾ ਕਰ ਰਹੇ ਸਨ।

ਉਪਰੋਕਤ ਦਾਅਵਿਆਂ ਨੂੰ, ਜੋ ਜੋਤਿਸ਼ ਦੀਆਂ ਗਿਣਤੀਆਂ ਮਿਣਤੀਆਂ ਤੇ ਆਧਾਰਤ ਸਨ, ਲੋਕ ਮੱਤ ਨੇ ਝੂਠਾ ਸਿੱਧ ਕਰ ਦਿੱਤਾ।

ਅਟਲ ਬਿਹਾਰੀ ਵਾਜਪਾਈ ਨੂੰ ਪ੍ਰਧਾਨ ਮੰਤਰੀ ਦੀ ਕੁਰਸੀ ਅਤੇ ਭਾਜਪਾ ਨੂੰ ਜ਼ਿਆਦਾ ਸੀਟਾਂ ਦਿਵਾਉਣ ਦੇ ਦਾਅਵੇਦਾਰ ਜੋਤਿਸ਼ੀ ਨਤੀਜਿਆਂ ਤੋਂ ਬਾਅਦ ਆਪਣੀਆਂ ਭਵਿੱਖਬਾਣੀਆਂ ਦੀ ਪੜਚੋਲ ਕਰਕੇ ਕਹਿ ਰਹੇ ਹਨ ਕਿ ਜੋਤਿਸ਼ ਦੀ ਕੋਈ ਇਕ ਹੀ ਪ੍ਰਣਾਲੀ ਅਤੇ ਆਧਾਰ ਸਦਾ ਇਕੋ ਜਿਹਾ ਨਤੀਜਾ ਨਹੀਂ ਦਿੰਦੇ। ਲੋਕਤੰਤਰੀ ਪ੍ਰਣਾਲੀ ਵਿਚ ਕੁਝ ਮੰਨੇ-ਪ੍ਰਮੰਨੇ ਸਿਧਾਂਤਾਂ ਤੇ ਗ੍ਰੰਥਾਂ ਦਾ ਸਦਾ ਇਕੋ ਜਿਹਾ ਆਧਾਰ ਸਥਾਪਤ ਨਹੀਂ ਕੀਤਾ ਜਾ ਸਕਦਾ। ਇਹ ਗੱਲ ਭਾਰਤੀ ਜੋਤਿਸ਼ ਪ੍ਰੀਸ਼ਦ ਦੇ ਉਪ-ਪ੍ਰਧਾਨ ਰਾਜ ਜੋਤਿਸ਼ੀ ਪੰਡਿਤ ਬਾਬੂ ਲਾਲ ਨੇ ਕਹੀ। ਉਨ੍ਹਾਂ ਦਾ ਇਹ ਵੀ ਕਹਿਣਾ ਹੈ ਕਿ ਜੋਤਿਸ਼ ਦੀ ਗਣਨਾ ਦੀ ਗਲਤੀ ਦੇ ਨਾਲ ਵਿਅਕਤੀ ਤੱਤ ਪ੍ਰਭਾਵੀ ਰਿਹਾ ਹੈ। ਉਨ੍ਹਾਂ ਨੇ ਕਿਹਾ ਕਿ ਸਮੂਹ ਘਟਨਾਵਾਂ ਦੇ ਬਾਰੇ ਵਿਦਵਾਨਾਂ ਦੁਆਰਾ ਸਮੂਹ ਚਿੰਤਨ ਮੰਨਣ ਤੋਂ ਬਾਅਦ ਹੀ ਨਤੀਜੇ ਪ੍ਰਕਾਸ਼ਿਤ ਕਰਨੇ ਚਾਹੀਦੇ ਹਨ।

ਹੁਣ ਕੀ ਹੋਇਆ? ਲਗਭਗ 95% ਜੋਤਿਸ਼ੀਆਂ ਦੀ ਰਾਇ ਇਹੋ ਸੀ ਕਿ ਅਟਲ ਬਿਹਾਰੀ ਵਾਜਪਾਈ ਪ੍ਰਧਾਨ ਮੰਤਰੀ ਬਣਨਗੇ। ਭਾਜਪਾ ਵੱਧ ਸੀਟਾਂ ਲਵੇਗੀ। ਇਸੇ ਤਰ੍ਹਾਂ ਸਮੂਹ ਵਿਦਵਾਨ ਜੋਤਿਸ਼ੀਆਂ ਦੀ ਰਾਇ ਗਲਤ ਹੋ ਗਈ। ਅਤੇ ਕੁਝ ਜੋਤਿਸ਼ੀਆਂ ਦੇ ਇਕ ਦੂਜੇ ਦੇ ਵਿਰੁੱਧ ਵਿਚਾਰ ਸਨ। ਜੋਤਿਸ਼ ਵਿਗਿਆਨ ਨੇ ਹੋਰ ਤਾਂ ਕੀ ਸੇਵਾ ਕਰਨੀ ਸੀ, ਜੋਤਿਸ਼ ਨੂੰ ਯੂਨੀਵਰਸਿਟੀਆਂ ਵਿਚ ਲੈ ਕੇ ਜਾਣ ਵਾਲੇ ਸਾਬਕਾ ਕੇਂਦਰੀ ਮੰਤਰੀ ਮੁਰਲੀ ਮਨੋਹਰ ਜੋਸ਼ੀ ਦਾ ਹੀ ਸਹੀ ਭਵਿੱਖ ਨਹੀਂ ਪਾ ਸਕਿਆ। ਉਸਨੂੰ ਅਲਾਹਾਬਾਦ ਦੇ ਲੋਕਾਂ ਨੇ ਲੋਕ ਸਭਾ ਵਿਚ ਦੁਬਾਰਾ ਨਹੀਂ ਪਹੁੰਚਣ ਦਿੱਤਾ।

ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਜੋਤਿਸ਼ ਅਨੁਮਾਨ, ਅੰਦਾਜ਼ਾ ਲਗਾਉਣ ਦੀ ਚਤੁਰਾਈ ਹੈ ਨਾ ਕਿ ਇਹ ਸੂਰਜ ਚੰਦਰਮਾ ਗ੍ਰਹਿਾਂ ਦੇ ਯੋਗ 'ਤੇ ਨਿਰਭਰ ਕੋਈ ਵਿਗਿਆਨ। ਹੁਣ ਫੈਸਲਾ ਤੁਹਾਡੇ ਹੱਥ ਹੈ ਕਿ ਜੋਤਿਸ਼ ਦੇ ਆਸਰੇ ਰਹਿਣਾ ਹੈ ਜਾਂ ਆਪਦੀ ਕਿਸਮਤ ਆਪ ਬਣਾਉਣੀ ਹੈ।

ਹਾਂ ਇਕ ਗੱਲ ਹੋਰ ਕਿ ਕੀ ਵਿਗਿਆਨੀਆਂ, ਡਾਕਟਰਾਂ ਆਦਿ ਦੀ ਤਰ੍ਹਾਂ ਇਨ੍ਹਾਂ ਦੀਆਂ ਗਲਤ ਭਵਿੱਖਬਾਣੀਆਂ ਦਾ ਨੋਟਿਸ ਲਿਆ ਜਾਵੇਗਾ? ਪਰ ਜੋਤਿਸ਼ ਦੇ ਸਿਤਾਰਿਆਂ ਨੂੰ ਬੁਲੰਦੀ ਤੇ ਪਹੁੰਚਾਣ ਵਾਲੇ ਲੀਡਰਾਂ ਤੋਂ ਤਾਂ ਅਜਿਹੀ ਆਸ ਨਹੀਂ ਰੱਖੀ ਜਾ ਸਕਦੀ, ਇਹ ਤਾਂ ਸੂਝਵਾਨ ਲੋਕ ਹੀ ਇਸ ਨੂੰ ਅਰਸ਼ ਤੋਂ ਫਰਸ਼ ਤੇ ਲਿਆ ਸਕਦੇ ਹਨ।

*ਗੀਤ*

## ਪੰਜਾਹ ਸਾਲਾਂ ਦੀ ਹੋਈ ਆਜ਼ਾਦੀ

*ਬਲਵਿੰਦਰ ਬਾਲਮ, ਗੁਰਦਾਸਪੁਰ*

ਪੰਜਾਹ ਸਾਲਾਂ ਦੀ ਹੋਈ ਆਜ਼ਾਦੀ, ਨਾਲ ਫੌੜੀਆਂ ਚੱਲੇ।
ਸਿਰ ਤੇ ਦੁੱਖ ਪਹਾੜਾਂ ਜਿੱਡੇ, ਗੁਰਬਤ ਪੈਰ੍ਹਾਂ ਥੱਲੇ।
ਛੋਟੀ ਉਮਰੇ ਬਾਬਲ ਨੇ ਬਟਵਾਰੇ ਸੰਗ ਵਿਆਹੀ।
ਹੰਝੂਆਂ ਹਾਵਾਂ ਦੀ ਪੰਡ ਭਰ ਕੇ ਕਰਜ਼ਾ ਨਾਲ ਲਿਆਈ।
ਅੱਧ-ਪਚੱਦੀ ਲੁੱਟੀ ਉਹਨਾਂ ਨਾਲ ਕੁਹਾਰ ਜੋ ਘੱਲੇ।
ਪੰਜਾਹ ਸਾਲਾਂ ਦੀ ਹੋਈ...।
ਇਸ ਦੇ ਵੱਡਿਆਂ ਪੁੱਤਾਂ ਲੁਟਿਆ ਇਸ ਦਾ ਹੀ ਸਰਮਾਇਆ।
ਰਿਸ਼ਵਤ ਦੇ ਖੰਜਰ ਨਾਲ ਕੀਤੀ ਇਸ ਦੀ ਜ਼ਖਮੀ ਕਾਇਆ।
ਰਹਿਬਰ ਬਣਕੇ ਲਾਹ ਲਏ ਉਹਨਾਂ ਇਸ ਦੇ ਛਾਪਾਂ ਛੱਲੇ।
ਪੰਜਾਹ ਸਾਲਾਂ ਦੀ ਹੋਈ...।
ਭਰਿਸ਼ਟਾਚਾਰੀ ਫੁੱਲ੍ਹ ਉਗਾਏ ਇਸ ਦੇ ਗੁਲਸ਼ਨ ਅੰਦਰ।
ਪਤਝੜ ਵਿਚ ਬਦਬੂਆਂ ਫੈਲੀਆਂ ਇਸਦੇ ਮਨ ਦੇ ਮੰਦਰ।
ਆਤੰਕ ਤੇਜ਼ ਹਵਾਵਾਂ ਚੱਲੀਆਂ ਇਸ ਦੇ ਰੁਖੜੇ ਬੋਲੇ।
ਪੰਜਾਹ ਸਾਲਾਂ ਦੀ ਹੋਈ...।
ਬੇਰੁਜ਼ਗਾਰੀ ਦੇ ਭਾਂਬੜ ਨੇ ਘਰ ਘਰ ਅੱਗ ਲਗਾਈ।
ਜਿਸਦੀ ਦੀ ਜਿੱਦਾਂ ਜਿੱਥੇ ਚੱਲੀ ਉਸ ਨੇ ਖੂਬ ਚਲਾਈ।
ਇਸ ਦੇ ਤਨ ਦੇ ਲੀੜੇ ਲੈ ਗਏ ਲੀਡਰ ਮਾਰ ਕੇ ਹੱਲੇ।
ਪੰਜਾਹ ਸਾਲਾਂ ਦੀ ਹੋਈ...।
ਤਕੜੀ ਫੜ ਕੇ ਜਿਨ੍ਹਾਂ ਨੇ ਇੰਸਾਫ ਦਾ ਬੀੜਾ ਚੁੱਕਿਆ।
ਚੂਹਿਆਂ ਵਾਗੂੰ ਚੋਰੀ ਚੋਰੀ ਉਹਨਾਂ ਤਨ ਤਨ ਟੁੱਕਿਆ।
ਬੋਫਰ ਕਾਂਡ, ਹਵਾਲਾ ਲੈ ਗਏ ਲੁੱਟ ਕੇ ਸਾਰੇ ਗੱਲੇ।
ਪੰਜਾਹ ਸਾਲਾਂ ਦੀ ਹੋਈ...।
ਕਾਨੂੰਨ ਨਿਯਮ ਅਨੁਸ਼ਾਸ਼ਨ ਸਭ ਸੂਲੀ ਤੇ ਟੰਗੇ।
ਗਲਤ ਅਨਸਰਾਂ ਆਪਣੇ ਹੱਥ ਨੇ ਨਾਲ ਲਹੂ ਦੇ ਰੰਗੇ।
ਭਾਈ ਭਤੀਜਾਵਾਦ ਸਿਫਾਰਸ਼ ਬੇਈਮਾਨੀ ਹੀ ਚੱਲੇ।
ਪੰਜਾਹ ਸਾਲਾਂ ਦੀ ਹੋਈ...।
ਨਕਲ ਦਾ ਕੈਂਸਰ ਵਿਦਿਆ ਅੰਦਰ ਜ਼ਹਿਰ ਫੈਲਾਈ ਜਾਂਦਾ।
ਨਵ ਪੀੜ੍ਹੀ ਦੀ ਸੋਚ 'ਚ ਭੈੜਾ ਰੋਗ ਲਗਾਈ ਜਾਂਦਾ।
ਬੁੱਧੀ ਦਾ ਹੁਣ ਕਾਲਾ ਸੂਰਜ ਰਹਿ ਗਿਆ ਇਸ ਦੇ ਪੱਲੇ।
ਪੰਜਾਹ ਸਾਲਾਂ ਦੀ ਹੋਈ...।
ਫਿਰ ਵੀ ਸੱਚੇ ਪੁੱਤਰਾਂ 'ਬਾਲਮ' ਸੌਂਹ ਅਮਲਾਂ ਦੀ ਖਾ ਕੇ।
ਇਸ ਦੇ ਤਨ ਵਿਚ ਮਿਹਨਤ ਭਰਕੇ ਨੈਣੀ ਸੂਰਜ ਪਾ ਕੇ।
ਖੁਸ਼ਹਾਲੀ ਤੇ ਰੌਸ਼ਨੀਆਂ ਨਾਲ ਭਰਨੇ ਜ਼ਖਮ ਅਵੱਲੇ।
ਪੰਜਾਹ ਸਾਲਾਂ ਦੀ ਹੋਈ ਅਜ਼ਾਦੀ ਫੌੜੀਆਂ ਦੇ ਨਾਲ ਚੱਲੇ।

# ਅਪਰਾਧਾਂ ਨੂੰ ਸਹਾਰਾ ਦਿੰਦੇ ਧਾਰਮਕ ਸਥਾਨ

*ਮੂਲ : ਵਿਨੋਦ ਵਿਪਲਵ - ਅਨੁਵਾਦ : ਮਹਿੰਦਰ ਬਰਨਾਲਾ।*

ਜ਼ਮੀਨ ਹੜੱਪਣ ਦਾ ਇਕ ਅਜ਼ਮਾਇਆ ਹੋਇਆ ਨੁਸਖਾ ਇਹ ਹੈ ਕਿ ਜਿਹੜੀ ਜ਼ਮੀਨ ਹੜੱਪਣੀ ਹੋਵੇ ਉਥੇ ਕੋਈ ਮੂਰਤੀ ਧਰ ਦਿਓ ਜਾਂ ਕੋਈ ਝੰਡਾ ਲਹਿਰਾ ਦੇਵੋ। ਗਲੀ-ਕੂਚਿਆਂ ਅਤੇ ਸੜਕਾਂ ਦੇ ਕਿਨਾਰਿਆਂ ਤੇ ਬਣੇ ਜ਼ਿਆਦਾਤਰ ਮੰਦਰਾਂ ਦਾ ਇਹੋ ਇਤਿਹਾਸ ਹੈ। ਇਨ੍ਹਾਂ ਮਾਮਲਿਆਂ ਵਿਚ ਅਕਸਰ ਸਰਕਾਰੀ ਮਹਿਕਮਿਆਂ ਦੀ ਮਿਲੀਭੁਗਤ ਹੁੰਦੀ ਹੈ। ਅਜਿਹੇ ਮੰਦਰਾਂ ਵਿਚੋਂ ਕੁਝ ਸਮੇਂ ਦੇ ਨਾਲ ਮਸ਼ਹੂਰ ਹੋ ਜਾਂਦੇ ਹਨ ਅਤੇ ਫੇਰ ਦਾਨ ਚੜ੍ਹਾਵੇ ਦਾ ਸਿਲਸਿਲਾ ਚੱਲ ਪੈਂਦਾ ਹੈ। ਮੰਦਰ ਦੀ ਜਾਇਦਾਦ ਦਿਨ ਦੁੱਗਣੀ ਰਾਤ ਚੌਗੁਣੀ ਵਧਣੀ ਸ਼ੁਰੂ ਹੋ ਜਾਂਦੀ ਹੈ। ਅਤੇ ਇਹ ਜਾਇਦਾਦ ਕਈ ਵਾਰ ਖੂਨ ਖਰਾਬੇ ਅਤੇ ਮਾਰ ਕੁੱਟ ਦਾ ਕਾਰਨ ਬਣ ਜਾਂਦੀ ਹੈ।

ਅਯੁੱਧਿਆ, ਚਿਤਰਕੂਟ, ਮਥਰਾ, ਅਮਰਕੰਟਕ ਅਤੇ ਰਿਸ਼ੀਕੇਸ਼ ਵਰਗੇ ਧਰਮ-ਨਗਰਾਂ ਵਿਚ ਆਏ ਦਿਨ ਸਾਧੂਆਂ-ਪੁਜਾਰੀਆਂ ਵਿਚਕਾਰ ਮੱਠਾਂ, ਮੰਦਰਾਂ, ਅਖਾੜਿਆਂ ਅਤੇ ਆਸ਼ਰਮਾਂ ਉਤੇ ਕਬਜ਼ੇ ਲਈ ਲੜਾਈ ਚਲਦੀ ਰਹਿੰਦੀ ਹੈ। ਜਾਇਦਾਦ ਦਾ ਮੋਹ ਅਪਰਾਧੀ ਅਨਸਰਾਂ ਨੂੰ ਵੀ ਖਿੱਚ ਲਿਆਉਂਦਾ ਹੈ ਤੇ ਉਹ ਸਾਧੂ-ਪੁਜਾਰੀਆਂ ਦੀ ਮੰਡੀ ਵਿਚ ਸ਼ਾਮਲ ਹੋ ਜਾਂਦੇ ਹਨ। ਮਰਿਆਦਾ ਪਰਸ਼ੋਤਮ ਰਾਮ ਦਾ ਜਨਮ ਸਥਾਨ ਸਮਝੀ ਜਾਂਦੀ ਅਯੁੱਧਿਆ ਨਗਰੀ ਵਿਚ 109 ਸਵਾਮੀਆਂ ਉਪਰ ਅਪਰਾਧਿਕ ਮਾਮਲਿਆਂ ਦੇ ਦੋਸ਼ ਹਨ। ਇਥੋਂ ਦੇ 6000 ਮੰਦਰਾਂ ਦੀ 40% ਜ਼ਮੀਨ ਵੀ ਵਿਵਾਦ ਵਿਚ ਫਸੀ ਹੋਈ ਹੈ। ਕਰੀਬ ਤਿੰਨ ਦਹਾਕੇ ਪਹਿਲਾਂ ਬਿਹਾਰ ਅਤੇ ਪੂਰਬੀ ਉਤਰ ਪ੍ਰਦੇਸ਼ ਦੇ ਅਪਰਾਧੀਆਂ ਨੇ ਅਯੁੱਧਿਆ ਵਿਚ ਸ਼ਰਨ ਲੈਣੀ ਸ਼ੁਰੂ ਕੀਤੀ ਸੀ ਅਤੇ ਦੇਖਦੇ ਦੇਖਦੇ ਸਵਾਮੀਆਂ ਦੇ ਭੇਸ ਵਿਚ ਅਪਰਾਧੀ ਪੁਲੀਸ ਲਈ ਵੱਡੀ ਸਿਰਦਰਦੀ ਬਣ ਗਏ ਹਨ। ਸਾਧੂਆਂ ਦੇ ਤਕੜੇ ਰਾਜਨੀਤਿਕ ਸੰਪਰਕਾਂ ਦੇ ਚਲਦੇ ਪੁਲੀਸ ਵੀ ਮੂਕ ਦਰਸ਼ਕ ਬਣੀ ਰਹਿੰਦੀ ਹੈ। ਚਾਰ ਸਾਲ ਪਹਿਲਾਂ ਅਯੁੱਧਿਆ ਪੁਲਿਸ ਨੇ ਅਪਰਾਧੀ ਸਾਧੂਆਂ ਦੀ ਪਛਾਣ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਨੇਤਾਵਾਂ ਨੇ ਇਹ ਯਤਨ ਅਸਫਲ ਬਣਾ ਦਿੱਤਾ।

ਉਥੋਂ ਦੇ ਸਾਧੂਆਂ ਵਿਚਲੀ ਲੜਾਈ ਉਦੋਂ ਸੁਰਖੀਆਂ ਵਿਚ ਆਈ ਜਦੋਂ ਰਾਮ ਜਨਮ-ਭੂਮੀ-ਨਿਆਸ ਦੇ ਤਤਕਾਲੀਨ ਉਪ-ਪ੍ਰਮੁੱਖ ਮਹੰਤ ਨ੍ਰਿਤ ਗੋਪਾਲ ਦਾਸ ਤੇ ਹਮਲਾ ਹੋਇਆ ਸੀ। ਨ੍ਰਿਤ ਗੋਪਾਲ ਦਾਸ ਨੇ ਪ੍ਰਸਿੱਧ ਰਾਮਵੱਲਭ ਕੁੰਜ ਮੰਦਰ ਦੇ ਮਹੰਤ-ਪਦ ਤੋਂ ਦੇਵ ਰਾਮ ਦਾਸ ਵੇਦਾਂਤੀ ਨੂੰ ਹਟਾਉਣ ਵਿਚ ਸਰਗਰਮ ਭੂਮਿਕਾ ਨਿਭਾਈ ਸੀ। ਇਸੇ ਤਰ੍ਹਾਂ 1999 ਵਿਚ ਭਗਵਾਂਧਾਰੀ ਸਾਧੂਆਂ ਨੇ ਅਯੁੱਧਿਆ ਤੋਂ 10 ਕਿਲੋਮੀਟਰ ਦੂਰ ਮੁਖਤਾਰ ਘਾਟ ਦੇ ਲੋਕਾਂ ਨੂੰ ਡਰਾਉਣ ਲਈ ਉਨ੍ਹਾਂ ਤੇ ਗੋਲੀਆਂ ਚਲਾਈਆਂ ਜਿਸ ਨਾਲ ਚਾਰ ਆਦਮੀਆਂ ਦੀ ਮੌਤ ਹੋ ਗਈ ਸੀ। ਕਰੀਬ 10 ਸਾਲ ਪਹਿਲਾਂ ਜਾਨਕੀਘਾਟ ਮੰਦਰ ਤੇ ਕਬਜਾ ਕਰਨ ਲਈ ਤਿੰਨ ਸਾਧੂਆਂ ਨੇ ਮੰਦਰ ਦੇ 90 ਸਾਲਾ ਮਹੰਤ ਦੀ ਗਲਾ ਘੁੱਟ ਕੇ ਹੱਤਿਆ ਕਰ ਦਿੱਤੀ ਸੀ। ਇਸ ਮੰਦਰ ਦੀ ਜਾਇਦਾਦ ਕਰੀਬ 15 ਕਰੋੜ ਸੀ।

ਲਗਭਗ 127 ਸਾਲ ਪੁਰਾਣਾ ਲਛਮਣ ਕਿਲਾ ਮੰਦਰ ਵੀ ਇਸੇ ਤਰਾਂ ਦੇ ਝਗੜੇ ਦੀ ਲਪੇਟ ਵਿਚ ਹੈ। ਉਤਰ ਪ੍ਰਦੇਸ਼ ਦੀ ਹੱਦ ਨਾਲ ਲੱਗੇ ਮੱਧ ਪ੍ਰਦੇਸ਼ ਦੇ ਇੱਤਰਕੂਟ ਦਾ ਹਾਲ ਵੀ ਲਗਭਗ ਅਯੁੱਧਿਆ ਵਰਗਾ ਹੀ ਹੈ। ਇਥੇ ਹਰ ਸਾਲ ਲਗਭਗ 30 ਲੱਖ ਯਾਤਰੀ ਆਉਂਦੇ ਹਨ। ਇਸ ਕਾਰਨ ਇਥੇ ਜ਼ਮੀਨ ਦੀ ਕੀਮਤ ਅਸਮਾਨ ਛੂਹ ਰਹੀ ਹੈ। ਇਥੋਂ ਦੇ ਕਈ ਸੰਨਿਆਸੀ ਅਤੇ ਸੁਆਮੀ ਆਪਣੇ ਨਾਲ ਸੁਰੱਖਿਆ ਗਾਰਡ ਅਤੇ ਹਥਿਆਰ ਲੈ ਕੇ ਚਲਦੇ ਹਨ। ਇਕ ਹਜ਼ਾਰ ਏਕੜ ਤੋਂ ਵਧ ਖੇਤੀ ਯੋਗ ਜ਼ਮੀਨ ਅਤੇ ਵਪਾਰਕ ਅਸਟੇਟਾਂ ਦੇ ਮਾਲਕ ਅਤੇ ਦੇਸ਼ ਦੇ ਵੱਖ ਵੱਖ ਭਾਗਾਂ ਵਿੱਚ 100 ਕਰੋੜ ਰੁਪੈ ਦੇ ਆਸ਼ਰਮਾਂ ਦੇ ਪ੍ਰਮੁੱਖ ਦਿਵਿਆਨੰਦ ਮਹਾਰਾਜ ਨੇ ਆਪਣੀ ਜਾਇਦਾਦ ਅਤੇ ਜਾਨ ਦੀ ਰਾਖੀ ਲਈ ਸੁਰੱਖਿਆ ਗਾਰਡਾਂ ਦੀ ਬਹਾਲੀ ਕੀਤੀ ਹੈ।

ਅਯੁੱਧਿਆ, ਚਿੱਤਰਕੂਟ, ਅਮਰਕੰਟਕ ਦੇ ਸਾਧੂ-ਸੰਨਿਆਸੀਆਂ ਦੇ ਉਲਟ ਕੁਝ ਅਜਿਹੇ ਸੁਆਮੀ ਵੀ ਹਨ ਜਿਨ੍ਹਾਂ ਦੇ ਜਲਵੇ ਸਥਾਨਕ ਪੱਧਰ ਤੇ ਹੀ ਨਹੀਂ, ਕੌਮੀ ਅਤੇ ਕੌਮਾਂਤਰੀ ਪੱਧਰ ਦੇ ਹਨ। ਉਨ੍ਹਾਂ ਦੀ ਜ਼ਮੀਨ ਜਾਇਦਾਦ ਦੇ ਵਾਂਗ ਉਨ੍ਹਾਂ ਦੀਆਂ ਕਰਤੂਤਾਂ ਦਾ ਵੀ ਲੇਖਾ ਜੋਖਾ ਨਹੀਂ ਹੁੰਦਾ ਕਿਉਂਕਿ ਉਨ੍ਹਾਂ ਦੀ ਸ਼ਰਨ ਵਿਚ ਦੇਸ਼-ਵਿਦੇਸ਼ਾਂ ਦੇ ਮੁਖੀ ਅਤੇ ਰਾਸ਼ਟਰਪਤੀ ਨਤਮਸਤਕ ਹੁੰਦੇ ਹਨ। ਇਨ੍ਹਾਂ ਚੋਂ ਕਈ ਆਧੁਨਿਕ ਭਗਵਾਨਾਂ ਨੂੰ ਆਪਣੀਆਂ ਕਰਤੂਤਾਂ ਦਾ ਪਰਦਾਫਾਸ਼ ਹੋਣ ਤੋਂ ਬਾਅਦ, ਆਪਣੀਆਂ ਦੁਕਾਨਾਂ ਬੰਦ ਕਰਨ ਲਈ ਮਜ਼ਬੂਰ ਹੋਣਾ ਪਿਆ ਹੈ। ਇਨਾਂ 'ਚੋਂ ਇਕ ਹੈ ਸਵਾਮੀ ਸਦਾਚਾਰੀ ਜੋ ਇਕ ਸਮੇਂ ਇੰਦਰਾ ਗਾਂਧੀ ਸਮੇਤ ਅਨੇਕ ਚੋਟੀ ਦੇ ਨੇਤਾਵਾਂ ਦਾ ਅਧਿਆਤਮਿਕ ਸਲਾਹਕਾਰ ਅਤੇ ਤਾਂਤਰਿਕ ਹੁੰਦਾ ਸੀ, ਲੇਕਿਨ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ ਵਰਗੇ ਸੰਗਠਨਾਂ ਦੇ ਇਸ ਖੁਲਾਸੇ ਤੋਂ ਬਾਅਦ ਕਿ ਉਹ ਇਕ ਚਕਲਾਘਰ ਚਲਾ ਰਿਹਾ ਹੈ, ਅੱਜ ਕੱਲ ਜੇਲ੍ਹ ਵਿਚ ਹੈ। ਸਵਾਮੀ ਪ੍ਰੇਮਾਨੰਦ ਬਲਾਤਕਾਰ ਅਤੇ ਕਈ ਸੈਕਸ ਸਕੈਂਡਲਾਂ ਵਿਚ ਸ਼ਾਮਲ ਹੋਣ ਦੇ ਦੋਸ਼ਾਂ 'ਚ ਜੇਲ੍ਹ ਦੀ ਹਵਾ ਖਾ ਰਿਹਾ ਹੈ। ਸੱਤਿਆ ਸਾਈਂ ਬਾਬਾ ਦੇ ਵਿਰੁੱਧ ਬੱਚਿਆਂ ਦੇ ਸ਼ੋਸ਼ਣ ਅਤੇ ਛੋਟੀ ਉਮਰ ਦੇ ਚੇਲਿਆਂ ਨਾਲ ਗੈਰ-ਕੁਦਰਤੀ ਯੌਨ ਸਬੰਧ ਬਣਾਉਣ ਦੇ ਦੋਸ਼ ਹਨ। ਲੰਡਨ ਦੇ 'ਡੇਲੀ ਟੈਲੀਗ੍ਰਾਫ' ਵਿਚ ਇਸ ਸਬੰਧ ਵਿਚ ਕਵਰ ਸਟੋਰੀ ਵਿਚ 22 ਸਾਲਾ ਅਮਰੀਕੀ ਸੈਮ ਯੰਗ ਨਾਲ ਘਟੀ ਘਟਨਾ ਦਾ ਜ਼ਿਕਰ ਕੀਤਾ ਹੈ। ਸੈਮ ਯੰਗ ਦੇ ਯੋਨ ਸ਼ੋਸ਼ਨ ਦੀ ਘਟਨਾ ਦਾ ਜ਼ਿਕਰ ਸਾਹਮਣੇ ਆਉਣ ਤੋਂ ਬਾਅਦ ਸਾਈਂ ਬਾਬਾ ਵਿਰੁੱਧ ਸੈਂਕੜੇ ਅਜਿਹੇ ਮਾਮਲੇ ਸਾਹਮਣੇ ਆ ਗਏ। ਇਸ ਤੋਂ ਬਾਅਦ ਵਿਦੇਸ਼ਾਂ ਵਿਚ ਬਣੇ ਉਸਦੇ ਕਈ ਆਸ਼ਰਮ ਬੰਦ ਹੋ ਗਏ।

ਪੰਜਾਬ ਵਿਚ ਜਲੰਧਰ ਨੇੜੇ ਇਕ ਅਜਿਹਾ ਆਸ਼ਰਮ ਹੈ ਜਿਥੇ ਨੌਜਵਾਨ ਮੁੰਡੇ ਕੁੜੀਆਂ ਨੂੰ ਭਗਤ ਬਣਾ ਕੇ ਉਨ੍ਹਾਂ ਨੂੰ ਸੈਕਸ ਖੁੱਲ੍ਹ ਦਿੱਤੀ ਜਾਂਦੀ ਹੈ। ਇਸ ਆਸ਼ਰਮ ਵਿਚ ਹੋ ਰਹੀਆਂ ਕਰਤੂਤਾਂ ਕਈ ਵਾਰ ਮੀਡੀਆ ਵਿਚ ਵੀ ਆ ਚੁੱਕੀਆਂ ਹਨ।

*(ਧੰਨਵਾਦ ਸਹਿਤ ਸਹਾਰਾ ਸਮਯ)*



# ਪਾਣੀ ਦੀ ਕਹਾਣੀ

*ਪ੍ਰੋ. ਸ਼ੁਭਪ੍ਰੇਮ*

ਬਹੁਤ ਦਫ਼ਾ ਇਹ ਫ਼ਿਕਰਾ ਬੋਲਿਆ ਜਾਂਦਾ ਹੈ ਕਿ ਦੁਨੀਆਂ ਦੀ ਤੀਜੀ ਜੰਗ ਪਾਣੀ ਦੇ ਮੁੱਦੇ ਉੱਪਰ ਹੋਵੇਗੀ। ਪਰ ਇਹ ਸੱਚ ਨਹੀਂ ਹੈ। ਸੱਚ ਇਹ ਹੈ ਕਿ ਇਹ ਜੰਗ ਸ਼ੁਰੂ ਹੋ ਚੁੱਕੀ ਹੈ। ਮੁਲਕਾਂ, ਸਟੇਟਾਂ, ਸ਼ਹਿਰਾਂ, ਪਿੰਡਾਂ ਅਤੇ ਇਥੋਂ ਤੱਕ ਕਿ ਵਿਅਕਤੀਗਤ ਝਗੜੇ ਪਾਣੀ ਦੇ ਮਸਲੇ ਨੂੰ ਲੈ ਕੇ ਬੜੀ ਰਫ਼ਤਾਰ ਫੜ ਰਹੇ ਹਨ। ਪਾਣੀ ਵਾਸਤੇ ਦੰਗੇ ਹੋਣੇ ਸ਼ੁਰੂ ਹੋ ਗਏ ਹਨ। ਕੋਈ ਜ਼ਮਾਨਾ ਸੀ ਜਦੋਂ ਇਹ ਕਿਹਾ ਜਾਂਦਾ ਸੀ ਕਿ ਪਾਣੀ ਕਿਹੜਾ ਮੁੱਲ ਵਿਕਦਾ ਹੈ ? ਇਹਦਾ ਤਾਂ ਪੁੰਨ ਹੁੰਦਾ ਹੈ। ਪਰ ਹੁਣ ਆਲਮ ਇਹ ਹੈ ਕਿ ਪਾਣੀ ਵੀ ਮੁੱਲ ਮਿਲਦਾ ਹੈ ਅਤੇ ਦੁੱਧ ਦੇ ਭਾਅ ਮਿਲਦਾ ਹੈ। ਪਰ ਦੂਜੇ ਪਾਸੇ ਸਥਿਤੀ ਇਹ ਵੀ ਹੈ ਕਿ ਪਾਣੀ ਦੀ ਜਿੰਨੀ ਬੇਕਦਰੀ ਅੱਜ ਕੱਲ੍ਹ ਹੋ ਰਹੀ ਹੈ ਉਹ ਕਦੇ ਵੀ ਵੇਖਣ ਵਿੱਚ ਨਹੀਂ ਆਈ ਸੀ। ਇਹ ਵਿਰੋਧਾਭਾਸ ਨੂੰ ਜ਼ਰਾ ਗਹੁ ਨਾਲ ਵਾਚਣਾ ਦਿਲਚਸਪ ਰਹੇਗਾ।

ਪਿੱਛੇ ਜਿਹੇ ਪੰਜਾਬ ਸਰਕਾਰ ਨੇ ਇੱਕ ਐਕਟ ਰਾਹੀਂ ਪਾਣੀ ਸਬੰਧੀ ਸਾਰੇ ਸਮਝੌਤੇ, ਜਿਹੜੇ ਗੁਆਂਢੀ ਰਾਜਾਂ ਨਾਲ ਹੋਏ ਸਨ, ਰੱਦ ਕਰ ਦਿੱਤੇ ਹਨ। ਇਹ ਵਿਵਾਦ ਬੜਾ ਭਖਿਆ ਹੋਇਆ ਮੁੱਦਾ ਬਣ ਗਿਆ ਹੈ। ਅਤੇ ਇਸਦੀ ਜਜ਼ਬਾਤੀ ਅਪੀਲ ਬੜੀ ਜ਼ਬਰਦਸਤ ਹੈ। ਹਰਿਆਣਾ ਅਤੇ ਪੰਜਾਬ ਦੋਵਾਂ ਰਾਜਾਂ ਦੇ ਲੋਕਾਂ ਨੂੰ ਲੱਗ ਰਿਹਾ ਹੈ ਕਿ ਉਹਨਾਂ ਦੀ ਹੱਕ-ਤਲਫ਼ੀ ਹੋ ਰਹੀ ਹੈ। ਇਥੇ ਕਿਸੇ ਰਾਜ ਦੀ ਵਕਾਲਤ ਕਰਨ ਤੋਂ ਪਹਿਲਾਂ ਪਾਣੀ ਦੀ ਤਾਦਾਦ ਅਤੇ ਪਾਣੀ ਦੀ ਵਰਤੋਂ/ ਕੁਵਰਤੋਂ ਸੰਬੰਧੀ ਗੱਲ ਕਰ ਲੈਣੀ ਚਾਹੀਦੀ ਹੈ। ਇਹ ਗੱਲ ਸਿਰਫ਼ ਦੋ ਗੁਆਂਢੀ ਰਾਜਾਂ ਦੀ ਨਹੀਂ ਸਮੁੱਚੇ ਹਿੰਦੁਸਤਾਨ ਦੇ ਸੰਦਰਭ ਵਿੱਚ ਵੀ ਵੇਖਣੀ ਚਾਹੀਦੀ ਹੈ।

ਸਹੀ ਸਲਾਮਤ ਮਾਨਸੂਨ ਦੇ ਮੌਸਮ ਵਿੱਚ ਹਿੰਦੁਸਤਾਨ ਦੀ ਧਰਤੀ ਉੱਪਰ ਸੌ ਕਰੋੜ ਏਕੜ ਮੀਟਰ ਪਾਣੀ ਮੀਂਹ ਅਤੇ ਬਰਫ਼ ਦੇ ਰੂਪ ਵਿੱਚ ਡਿਗਦਾ ਹੈ। (ਜਿਸ ਵਿੱਚ ਇੱਕ ਚੌਥਾਈ ਬਰਫ ਦਾ ਹਿੱਸਾ ਹੈ) ਇਸ ਵਿੱਚੋਂ ਅੱਧਾ ਸਮੁੰਦਰ ਵਿੱਚ ਚਲਾ ਜਾਂਦਾ ਹੈ ਤੇ ਬਾਕੀ ਜ਼ਮੀਨ ਵਿੱਚ, ਪੌਦਿਆਂ, ਮਨੁੱਖਾਂ ਤੇ ਹੋਰ ਜੀਅ ਜੰਤ ਦੁਆਰਾ ਵਰਤ ਲਿਆ ਜਾਂਦਾ ਹੈ। ਐਨਾ ਪਾਣੀ ਹੁੰਦਿਆਂ ਹੋਇਆਂ ਵੀ ਹਿੰਦੁਸਤਾਨ ਵਿੱਚ ਸੋਕਾ ਪੈ ਜਾਂਦਾ ਹੈ ਤੇ ਸੋਕਿਆਂ ਦੀ ਮਾਰ ਹਰ ਸਾਲ ਕਿਤੇ ਨਾ ਕਿਤੇ ਹੋ ਹੀ ਜਾਂਦੀ ਹੈ। ਇਸ ਤਰ੍ਹਾਂ ਦੇ ਅਧਿਐਨ ਹੋ ਚੁੱਕੇ ਹਨ। ਇਹਨਾਂ ਵਿੱਚੋਂ ਬਹੁਤੇ ਸੋਕੇ ਕੁਦਰਤੀ ਆਫ਼ਤ ਕਰਕੇ ਨਹੀਂ ਬਲਕਿ ਮਨੁੱਖ ਦੁਆਰਾ ਪੈਦਾ ਕੀਤੇ ਹੁੰਦੇ ਹਨ। ਹੁਣੇ ਜਿਹੇ ਪੰਜਾਬ ਵਿੱਚ ਮਾਨਸੂਨ ਲੇਟ ਹੋਣ ਨੂੰ ਜਿਸ ਸੋਕੇ ਦਾ ਨਾਂ ਦਿੱਤਾ ਜਾ ਰਿਹਾ ਹੈ ਇਹ ਅਸਲ ਵਿੱਚ ਕੁਦਰਤੀ ਵਰਤਾਰਾ ਨਹੀਂ ਹੈ ਬਲਕਿ ਪੰਜਾਬ ਵਿੱਚ ਝੋਨੇ ਦੀ ਫਸਲ ਦਾ ਸੋਕੇ ਦੀ ਮਾਰ ਹੇਠ ਆਉਣਾ ਪੰਜਾਬ ਵਿੱਚ ਝੋਨੇ ਦੀ ਕਾਸ਼ਤ ਕਰਨ ਤੇ ਹੀ ਪ੍ਰਸ਼ਨ ਚਿੰਨ੍ਹ ਲਗਾਉਂਦਾ ਹੈ। ਵਰਤਾਰਾ ਕੁਦਰਤੀ ਹੈ, ਫਸਲ ਹੀ ਗੈਰ ਕੁਦਰਤੀ ਹੈ।

ਹਿੰਦੁਸਤਾਨ ਅਤੇ ਖਾਸ ਕਰਕੇ ਪੰਜਾਬ ਦਰਿਆਵਾਂ ਦੀ ਧਰਤੀ ਹੈ। ਪਰ ਹਿੰਦੁਸਤਾਨ ਵਿੱਚ ਵੀ ਤੇ ਪੰਜਾਬ ਵਿੱਚ ਵੀ ਸਿੰਜਾਈ ਅਤੇ ਪੀਣ ਵਾਲਾ ਪਾਣੀ ਦੋਵੇਂ ਹੀ ਬੜੇ ਅਹਿਮ ਮੁੱਦੇ ਬਣੇ ਪਏ ਹਨ। ਐਨਾ ਪਾਣੀ ਹੁੰਦਿਆਂ ਸੁੰਦਿਆਂ ਅਜਿਹੀ ਹਾਲਤ ਕਿਉਂ ਆਈ ਹੈ ? ਸੁਆਲ ਬੜਾ ਤਿੱਖਾ ਹੈ।

<u>ਪਾਣੀ ਦੀ ਵਰਤੋਂ ਵੰਡ :</u> ਕੁੱਲ ਪ੍ਰਾਪਤ ਪਾਣੀ ਦਾ 75% ਹਿੱਸਾ ਖੇਤੀਬਾੜੀ ਵਿੱਚ ਕੰਮ ਆਉਂਦਾ ਹੈ। ਬਾਕੀ ਉਦਯੋਗ, ਘਰੇਲੂ ਖਪਤ ਅਤੇ ਹੋਰ ਛੋਟੇ ਮੋਟੇ ਕੰਮਾਂ ਵਾਸਤੇ ਵਰਤਿਆ ਜਾਂਦਾ ਹੈ।

ਹਿੰਦੁਸਤਾਨ ਦੇ ਉਹਨਾਂ ਸਾਰੇ ਇਲਾਕਿਆਂ ਵਿੱਚ (ਪੰਜਾਬ ਸਮੇਤ) ਜਿੱਥੇ ਖੇਤੀਬਾੜੀ ਬਹੁਤ ਉੱਨਤ ਸਮਝੀ ਜਾਂਦੀ ਹੈ ਪਾਣੀ ਦੀ ਖਪਤ 'ਉੱਨਤੀ' ਤੋਂ ਪਹਿਲਾਂ ਨਾਲੋਂ ਦਸ ਗੁਣਾ ਨਾਲੋਂ ਜ਼ਿਆਦਾ ਵਧ ਗਈ ਹੈ ਅਤੇ ਤਕਰੀਬਨ ਸਾਰੇ ਇਲਾਕਿਆਂ ਵਿੱਚ ਪਾਣੀ ਦੀ ਘੱਟ ਖਪਤ ਵਾਲੀਆਂ ਫਸਲਾਂ ਛੱਡ ਕੇ ਪਾਣੀ ਅਧਾਰਿਤ ਫਸਲਾਂ ਬੀਜੀਆਂ ਜਾਂਦੀਆਂ ਹਨ। ਪੰਜਾਬ ਵਿੱਚ ਝੋਨੇ ਦੀ ਫਸਲ ਕਿਸੇ ਤਰ੍ਹਾਂ ਨਾਲ ਵੀ ਪੰਜਾਬ ਦੀਆਂ ਭੂਗੋਲਿਕ ਹਾਲਤਾਂ ਦੇ ਅਨੁਕੂਲ ਨਹੀਂ ਹੈ। ਜੇਠ ਹਾੜ ਦੇ ਤਪਦੇ ਮਹੀਨਿਆਂ ਵਿੱਚ ਪੰਜਾਬ ਇੱਕ ਵੱਡੀ ਝੀਲ ਦਾ ਰੂਪ ਅਖਤਿਆਰ ਕਰ ਲੈਂਦਾ ਹੈ। ਝੋਨੇ ਹੇਠ ਰਕਬਾ 26 ਲੱਖ ਹੈਕਟੇਅਰ ਹੈ। ਜ਼ਰਾ ਅੰਦਾਜ਼ਾ ਲਾਉ ਕਿ 26 ਲੱਖ ਹੈਕਟੇਅਰ ਦੀ ਝੀਲ ਤਪਦੀ ਰੁੱਤ ਵਿੱਚ ਪਾਣੀ ਦਾ ਕੀ ਹਸ਼ਰ ਕਰ ਸਕਦੀ ਹੈ ਅਤੇ ਇਹ ਪਾਣੀ ਨਹਿਰੀ ਪਾਣੀ ਨਹੀਂ ਹੈ। ਪੰਜਾਬ ਦੀ ਖੇਤੀ ਦਾ 75% ਪਾਣੀ ਟਿਊਬਵੈੱਲਾਂ ਤੋਂ ਪੂਰਾ ਹੁੰਦਾ ਹੈ ਅਤੇ ਦੇਖਣਯੋਗ ਗੱਲ ਇਹ ਵੀ ਹੈ ਕਿ ਨਹਿਰੀ ਪਾਣੀ 60% ਖੇਤਾਂ ਵਿੱਚ ਪਹੁੰਚਣ ਤੋਂ ਪਹਿਲਾਂ ਹੀ ਜ਼ਾਇਆ ਹੋ ਜਾਂਦਾ ਹੈ ਯਾਨੀ ਨਹਿਰੀ ਪਾਣੀ ਦੀ ਸਿੰਜਾਈ ਯੋਗਤਾ ਸਿਰਫ਼ 40% ਹੈ। ਨਹਿਰੀ ਪਾਣੀ ਸਿਰਫ਼ ਬਠਿੰਡਾ, ਫਰੀਦਕੋਟ, ਮਾਨਸਾ, ਮੁਕਤਸਰ ਜ਼ਿਲਿਆਂ ਤੱਕ ਮਹਿਦੂਦ ਹੈ। ਬਾਕੀ ਸਾਰਾ ਪਾਣੀ ਪੰਜਾਬ ਦੇ 10 ਲੱਖ ਟਿਊਬਵੈੱਲ ਲਗਾਤਾਰ ਧਰਤੀ ਵਿੱਚੋਂ ਬਾਹਰ ਕੱਢ ਕੇ ਤੇ ਉਸ ਨੂੰ ਝੋਨੇ ਵਿੱਚ ਬਦਲ ਕੇ ਮੰਡੀ ਭੇਜ ਰਹੇ ਹਨ। ਝੋਨੇ ਅਧਾਰਿਤ ਖੇਤੀ ਸਿਰਫ਼ ਪਾਣੀ ਦਾ ਹੀ ਮਸਲਾ ਨਹੀਂ ਬਲਕਿ ਹੋਰ ਬਹੁਤ ਸਾਰੀਆਂ ਅਲਾਮਤਾਂ ਦੀ ਜੜ੍ਹ ਹੈ। ਮਾਇਕ ਪੱਖੋਂ ਹੀ ਦੇਖਿਆ ਜਾਵੇ ਤਾਂ ਇਸੇ ਸਾਲ ਤਿੰਨ ਹਜ਼ਾਰ ਕਰੋੜ ਰੁਪਏ ਦੀ ਬਿਜਲੀ ਪੰਜਾਬ ਨੂੰ ਝੋਨਾ ਪਾਲਣ ਵਾਸਤੇ ਖਰੀਦਣੀ ਪਈ ਹੈ। ਡੀਜ਼ਲ ਤੇ ਹੋਰ ਖਰਚੇ ਵੱਖਰੇ ਅਤੇ ਈਕਾਲੋਜੀਕਲ ਕੀਮਤ ਤਾਂ ਖੈਰ ਪਾਈ ਹੀ ਨਹੀਂ ਜਾਂ ਸਕਦੀ। ਇਹ ਸਭ ਜ਼ਿਆਦਾ ਦੇਰ ਨਹੀਂ ਚੱਲੇਗਾ ਕਿਉਂਕਿ ਜ਼ਮੀਨਦੋਜ਼ ਪਾਣੀ ਅਮੁੱਕ ਨਹੀਂ ਹੈ।

**ਘਰੇਲੂ ਖਪਤ** : ਸਿਰਫ਼ ਖੇਤੀ ਹੀ ਨਹੀਂ ਬਲਕਿ ਪਾਣੀ ਦੀ ਘਰੇਲੂ ਖਪਤ ਨਾ ਤਾਂ ਕੋਈ ਸਮਝਦਾਰੀ ਵਾਲੀ ਹੈ ਅਤੇ ਨਾ ਹੀ ਇਨਸਾਫ਼ ਵਾਲੀ ਹੈ। ਗਰੀਬ ਲੋਕਾਂ ਦੇ ਹਿੱਸੇ ਸਿਰਫ਼ ਸੋਲਾਂ ਲਿਟਰ ਪਾਣੀ ਪ੍ਰਤੀ ਵਿਅਕਤੀ ਪ੍ਰਤੀ ਦਿਨ ਆਉਂਦਾ ਹੈ ਅਤੇ ਇਸ ਪਾਣੀ ਦੇ ਸਾਫ਼ ਹੋਣ ਦੀ ਕੋਈ ਗਾਰੰਟੀ ਨਹੀਂ ਹੈ। ਅਮੀਰ ਲੋਕਾਂ ਦੇ ਹਿੱਸੇ ਔਸਤ ਪ੍ਰਤੀ

ਵਿਅਕਤੀ ਪ੍ਰਤੀਦਿਨ ਤਿੰਨ ਸੌ ਲਿਟਰ ਪਾਣੀ ਆਉਂਦਾ ਹੈ ਅਤੇ ਇਸ ਵਿੱਚੋਂ ਬਹੁਤਾ ਪਾਣੀ ਨਾ ਸਮਝੀ, ਲਾਪਰਵਾਹੀ ਅਤੇ ਸਸਤਾ ਹੋਣ ਕਾਰਨ ਜ਼ਾਇਆ ਹੀ ਕੀਤਾ ਜਾਂਦਾ ਹੈ। ਕਿਸੇ ਵੀ ਸ਼ਹਿਰ, ਪਿੰਡ ਦੀਆਂ ਬਹੁਤ ਸਾਰੀਆਂ ਸਮੱਸਿਆਵਾਂ ਵਿੱਚੋਂ ਗੰਦੇ ਪਾਣੀ ਦਾ ਨਿਕਾਸ ਬੜੀ ਗੰਭੀਰ ਸਮੱਸਿਆ ਹੈ। ਇਹ ਪਾਣੀ ਕਿਉਂਕਿ ਬਹੁਤ ਸਾਰੇ ਰਸਾਇਣਾਂ ਨਾਲ ਦੂਸ਼ਿਤ ਹੁੰਦਾ ਹੈ। ਇਸ ਲਈ ਖੇਤੀਬਾੜੀ ਦੇ ਕਾਬਲ ਵੀ ਨਹੀਂ ਹੁੰਦਾ। ਪਿੰਡਾਂ ਵਿੱਚੋਂ ਵੀ ਛੱਪੜਾਂ ਦੀ ਦੁਰਦਸ਼ਾ ਘਰੇਲੂ ਪਾਣੀ ਦੀ ਬਹੁਤੀ ਖਪਤ ਅਤੇ ਦੂਸ਼ਿਤ ਹੋਣ ਵਜੋਂ ਹੀ ਹੋਈ ਹੈ। ਅੱਜ ਕਿਸੇ ਪਿੰਡ ਦਾ ਛੱਪੜ ਸਾਫ਼ ਨਹੀਂ ਹੈ।

<u>ਉਦਯੋਗ :</u> ਪੰਜਾਬ ਦੇ ਉਦਯੋਗ ਭਾਵੇਂ ਪਾਣੀ ਬਹੁਤਾ ਤਾਂ ਨਹੀਂ ਵਰਤ ਰਹੇ ਪਰ ਜੋ ਵਰਤ ਰਹੇ ਹਨ ਉਸਨੂੰ ਉਸਤੋਂ ਬਾਅਦ ਵਰਤੋਂ ਯੋਗ ਨਹੀਂ ਰਹਿਣ ਦੇ ਰਹੇ। ਬਿਨਾਂ ਸ਼ੁੱਧ ਕੀਤਿਆਂ ਸਾਰੀ ਉਦਯੋਗਿਕ ਰਹਿੰਦ ਖੂੰਹਦ ਪਾਣੀ ਨਾਲ ਜ਼ਮੀਨ ਹੇਠ ਭੇਜੀ ਜਾ ਰਹੀ ਹੈ। ਜ਼ਮੀਨ ਹੇਠਲੇ ਪਾਣੀ ਦੇ ਸ਼ੁੱਧ ਭੰਡਾਰ ਨੂੰ ਦੂਸ਼ਿਤ ਕਰਨ ਵਾਸਤੇ ਬੜੀ ਥੋੜ੍ਹੀ ਮਾਤਰਾ ਵਿੱਚ ਹੀ ਜ਼ਹਿਰ ਕਾਫ਼ੀ ਹੁੰਦੀ ਹੈ ਪਰ ਜਿਸ ਤਰੀਕੇ ਨਾਲ ਉਦਯੋਗਿਕ ਰਸਾਇਣਾਂ, ਖੇਤੀਬਾੜੀ ਵਿੱਚ ਵਰਤੀਆਂ ਜਾਂਦੀਆਂ ਰਸਾਇਣਕ ਜ਼ਹਿਰਾਂ ਪਾਣੀ ਵਿੱਚ ਘੁਲ ਕੇ ਜ਼ਮੀਨ ਵਿੱਚ ਜਾ ਰਹੀਆਂ ਹਨ ਉਹ ਦਿਨ ਦੂਰ ਨਹੀਂ ਜਦੋਂ ਪੰਜਾਬ ਦੇ ਜ਼ਮੀਨੀ ਪਾਣੀ ਦੇ ਜ਼ਖੀਰੇ ਨਾ ਪੀਣ ਦੇ ਅਤੇ ਨਾ ਹੀ ਖੇਤੀ ਦੇ ਕਾਬਲ ਰਹਿਣਗੇ। ਹੁਣ ਦੇਖਣਾ ਚਾਹੀਦਾ ਹੈ ਕਿ ਇੰਜ ਕਿਉਂ ਹੋ ਰਿਹਾ ਹੈ :

**ਇਸਦੇ ਮੋਟੇ ਮੋਟੇ ਕਾਰਨ ਇਹ ਹਨ :**

ਪਾਣੀ ਸਸਤਾ ਹੈ ਬਲਕਿ ਮੁਫ਼ਤ ਹੀ ਸਮਝਿਆ ਜਾਂਦਾ ਹੈ। ਅਸੀਂ ਪਾਣੀ ਤੇ ਹੋਣ ਵਾਲੇ ਖਰਚੇ ਨੂੰ ਖਰਚਾ ਇਸ ਲਈ ਨਹੀਂ ਗਿਣਦੇ ਕਿਉਂਕਿ ਇਸ ਦੀ ਦਰ ਬਹੁਤ ਘੱਟ ਹੈ। ਭਾਰਤ ਵਿੱਚ ਪਾਣੀ ਦਾ ਲਾਗਤ ਮੁੱਲ ਦੁਨੀਆਂ ਵਿੱਚ ਸਭ ਤੋਂ ਘੱਟ ਹੈ। ਅਮਰੀਕਾ ਵਿੱਚ ਪਾਣੀ 1/2 ਡਾਲਰ/ਘਣ ਮੀ. ਹੈ ਅਤੇ ਹਿੰਦੁਸਤਾਨ ਵਿੱਚ ਸਿਰਫ਼ 35 ਪੈਸੇ/ਘਣ ਮੀ. ਹੈ। ਪਰੰਤੂ ਦੁੱਖ ਦੀ ਗੱਲ ਇਹ ਵੀ ਹੈ ਕਿ ਪਾਣੀ ਉੱਪਰ ਮਿਲਣ ਵਾਲੀ ਸਬਸਿਡੀ ਵਜੋਂ ਦੇ ਉਸੇ ਹਿੱਸੇ ਨੂੰ ਜਾਂਦੀ ਹੈ ਜੋ ਜ਼ਿਆਦਾ ਪਾਣੀ ਇਸਤੇਮਾਲ ਕਰਦਾ ਹੈ ਬਲਕਿ ਜੋ ਪਾਣੀ ਦੀ ਦੁਰਵਰਤੋਂ ਕਰਦਾ ਹੈ। ਗਰੀਬ ਜਨਤਾ ਨੂੰ ਪਾਣੀ ਦੀ ਬਹੁਤ ਘੱਟ ਤਾਦਾਦ ਮਿਲਦੀ ਹੈ ਬਲਕਿ ਪਿਆਸੇ ਰਹਿਣ ਦੀ ਹੱਦ ਤੱਕ ਮਜਬੂਰ ਹੋਣਾ ਪੈਂਦਾ ਹੈ। ਇਸ ਹਿੱਸੇ ਵਿੱਚ ਪਾਣੀ ਦੀ ਦੁਰਵਰਤੋਂ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

ਖੇਤੀ ਵਾਸਤੇ ਵਰਤੇ ਜਾਂਦੇ ਪਾਣੀ ਉੱਪਰ ਕੋਈ ਰੋਕ ਟੋਕ, ਟੈਕਸ ਜਾਂ ਹੱਦਬੰਦੀ ਨਹੀਂ ਹੈ। ਬਿਜਲੀ ਵੀ ਮੁਫ਼ਤ ਤੇ ਜਾਂ ਫਿਰ ਸਬਸਿਡੀ ਵਾਲੀ। ਜਿੰਨਾ ਪਾਣੀ ਮਰਜ਼ੀ ਕੱਢ ਕੇ ਜ਼ਮੀਨ ਠੰਡੀ ਕਰਦੇ ਰਹੋ।

ਪਾਣੀ ਦੀ ਵਰਤੋਂ/ਕੁਵਰਤੋਂ ਸਬੰਧੀ ਇਹ ਧਾਰਨਾ ਬਣਾ ਸਕਦੇ ਹਾਂ ਕਿ ਸਾਡੇ ਸਮਾਜ ਵਿੱਚ ਕੁਰੱਪਸ਼ਨ, ਪਲੈਨਿੰਗ ਦੀ ਘਾਟ, ਜਵਾਬਦੇਹੀ ਦੀ ਅਣਹੋਂਦ, ਸਵੈਜ਼ਾਬਤੇ ਦੀ ਕਮੀ, ਸਮੂਹਿਕ ਗੈਰ ਜ਼ਿੰਮੇਵਾਰੀ ਵਗੈਰਾ ਅਜਿਹੀਆਂ ਅਲਾਮਤਾਂ ਹਨ ਜਿੰਨ੍ਹਾਂ ਨੂੰ ਦੂਰ ਕੀਤਿਆਂ ਬਗੈਰ ਹਾਲਾਤ ਸੁਧਰਨ ਦੀ ਗੁੰਜਾਇਸ਼ ਬਹੁਤ ਘੱਟ ਹੈ।

<u>**ਪਾਣੀ ਦੇ ਸਬੰਧ ਵਿੱਚ ਕਿੱਥੇ ਕੀ ਹੋ ਰਿਹਾ ਹੈ :**</u> ਪਾਣੀ ਦਾ ਮੁੱਦਾ ਇੰਨਾ ਸੰਜੀਦਾ ਹੈ ਕਿ ਇਸ ਨੂੰ ਅਸੀਂ ਭਾਵੇਂ ਅਣਗੌਲਿਆ ਕਰੀ ਰੱਖਿਆ ਬਾਕੀ ਦੁਨੀਆਂ ਐਨੀ ਅਵੇਸਲੀ ਨਹੀਂ ਹੈ। ਗੱਲ ਭਾਵੇਂ ਪਾਣੀ ਉੱਪਰ ਕਬਜ਼ਾ ਕਰਨ ਦੀ ਹੋ ਰਹੀ ਹੋਵੇ ਜਾਂ ਪਾਣੀ ਨੂੰ ਕੁੱਲ ਲੋਕਾਈ ਦੇ ਭਲੇ ਵਾਸਤੇ ਸੁਯੋਗ ਵਰਤੋਂ ਦੀ ਹੋਵੇ, ਗੱਲ ਤੁਰ ਜ਼ਰੂਰ ਰਹੀ ਹੈ। ਸੰਸਾਰ ਵਾਟਰ ਕਮਿਸ਼ਨ, ਸੰਸਾਰ ਵਾਟਰ ਕੌਂਸਲ, ਸੰਸਾਰ ਵਾਟਰ ਪਾਰਟਨਰਸ਼ਿਪ ਵਰਗੀਆਂ ਆਲਮੀ ਸੰਸਥਾਵਾਂ ਯੂ. ਐਨ. ਓ. ਦੀ ਮਦਦ ਨਾਲ ਹੋਂਦ ਵਿੱਚ ਆ ਗਈਆਂ ਹਨ। ਇਥੇ ਇਹ ਗੱਲ ਵੀ ਦੱਸ ਦੇਣੀ ਬਣਦੀ ਹੈ ਕਿ ਮੁਨਾਫ਼ੇ-ਖ਼ੋਰ ਪੂੰਜੀਪਤੀ ਥੁੜ੍ਹ ਵਾਲੇ ਸੋਮਿਆਂ ਨੂੰ ਵਪਾਰ ਦਾ ਵਧੀਆ ਜ਼ਰੀਆ ਸਮਝਦਾ ਹੈ। ਪਾਣੀ ਦੇ ਖੇਤਰ ਵਿੱਚ ਵੀ ਨਿੱਜੀਕਰਨ ਦੀ ਗੱਲ ਤੁਰ ਪਈ ਹੈ। ਉਪਰੋਕਤ ਸੰਸਥਾਵਾਂ ਤੋਂ ਬਿਨਾਂ ਯੂਰਪੀਨ ਕਮਿਸ਼ਨ ਪਾਣੀ ਨੂੰ ਇੱਕ ਸਰਵਿਸ ਵਜੋਂ ਡਬਲਿਯੂ. ਟੀ. ਓ. ਅਧਿਕਾਰ ਖੇਤਰ ਵਿੱਚ ਲਿਆਉਣ ਲਈ ਕੋਸ਼ਿਸ਼ ਕਰ ਰਿਹਾ ਹੈ। ਸੰਸਾਰ ਦੀਆਂ ਦੋ ਦੈਂਤ ਨੁਮਾ ਪਾਣੀ ਕੰਪਨੀਆਂ Suez Lyonnaise des Eaux ਅਤੇ Vivendi SA ਯੂਰਪੀਨ ਕੰਪਨੀਆਂ ਹਨ। ਸੰਨ 2000 ਵਿੱਚ ਸ਼ੁਰੂ ਕੀਤੀ ਇਹ ਕੋਸ਼ਿਸ਼ ਪਾਣੀ ਨੂੰ ਸਰਕਾਰ ਦੇ ਅਧਿਕਾਰ ਖੇਤਰ ਵਿੱਚੋਂ ਕੱਢ ਕੇ ਇਹ ਲਾਜ਼ਮੀ ਕਰ ਦੇਵੇਗੀ ਕਿ ਸਰਕਾਰਾਂ ਜਨਤਕ ਜਥੇਬੰਦੀਆਂ ਜਾਂ ਮਿਉਂਸਪੈਲਟੀਆਂ ਨੂੰ ਫੰਡ ਦੇਣ ਦੀ ਬਜਾਏ ਇਹ ਪੈਸਾ ਪ੍ਰਾਈਵੇਟ ਅਦਾਰਿਆਂ ਨੂੰ ਦੇਣਗੀਆਂ ਜਿਹੜੇ ਪਾਣੀ ਦੀ ਸਪਲਾਈ ਕਰਨਗੇ। ਪ੍ਰਾਈਵੇਟ ਅਦਾਰੇ ਜੇਕਰ ਪਾਣੀ ਵਿੱਚ ਆ ਗਏ ਤਾਂ ਆਮ ਆਦਮੀ ਦਾ ਕੀ ਹਸ਼ਰ ਹੋਵੇਗਾ ਅੰਦਾਜ਼ਾ ਲਾਉਣਾ ਔਖਾ ਨਹੀਂ

ਏਕ ਏਕ ਕਤਰਾ ਤੋਲ ਕੇ ਦੇਗਾ
ਏਕ ਏਕ ਪੈਸਾ ਮੋਲ ਕੇ ਲੇਗਾ
ਸਾਕੀ ਕੋਈ ਅਬ ਸਾਕੀ ਨਹੀਂ ਹੈ
ਸਾਕੀ ਤੋ ਵਿਉਪਾਰੀ ਹੈ।

ਇਤਫ਼ਾਕਨ ਇਹ ਵੀ ਦੱਸ ਦੇਣਾ ਚਾਹੀਦਾ ਹੈ ਕਿ ਪਾਣੀ ਦੇ ਦੋ ਵੱਡੇ ਵਪਾਰੀ ਅਦਾਰੇ ਬੇਚਲ (Bechtel) ਅਤੇ ਯੂਨਾਈਟਿਡ ਯੂਟਿਲਿਟੀਜ਼ (United Utilities) ਸਰਕਾਰਾਂ ਨੂੰ ਰਿਸ਼ਵਤਾਂ ਦੇਣ ਜਾਂ ਪਾਣੀ ਸਮਝੌਤੇ ਦੀ ਹੱਦ ਤੋਂ ਵੱਧ ਵਰਤਣ ਦੇ ਦੋਸ਼ੀ ਪਾਏ ਗਏ ਹਨ। ਨਿਜੀਕਰਨ ਵਿੱਚ ਅਜਿਹਾ ਹੀ ਹੁੰਦਾ ਹੈ।

ਪਿੱਛੇ ਜਿਹੇ ਨਵੀਂ ਦਿੱਲੀ ਵਿੱਚ ਹੋਈ ਦੋ ਦਿਨਾ ਕਾਨਫਰੰਸ ਵਿੱਚ ਕੇਂਦਰ ਸਰਕਾਰ ਵੱਲੋਂ ਰਾਜਾਂ ਦੀਆਂ ਸਰਕਾਰਾਂ ਨੂੰ ਸਪਸ਼ਟ ਕੀਤਾ ਗਿਆ ਹੈ ਕਿ ਉਹ ਪਾਣੀ ਸਬੰਧੀ ਤੇ ਖਾਸ ਕਰ ਜ਼ਮੀਨਦੋਜ਼ ਪਾਣੀ ਸਬੰਧੀ ਵਿਧਾਨਕ ਐਕਟ ਪਾਸ ਕਰਨ। ਜਿਸ ਦੇ ਤਹਿਤ ਪਾਣੀ ਦੀ ਵੱਡੇ ਪੱਧਰ ਤੇ ਵਰਤੋਂ ਕਰਨ ਵਾਲੇ ਅਦਾਰਿਆਂ ਵਾਸਤੇ ਜ਼ਮੀਨ ਹੇਠਲੇ ਪਾਣੀ ਦੀ ਕੀਮਤ ਮੁਕੱਰਰ ਕੀਤੀ ਜਾਵੇ। ਇਸਤੋਂ ਇਲਾਵਾ ਪਾਣੀ ਨੂੰ ਰੀਚਾਰਜ ਕਰਨ, ਸੋਮਿਆਂ ਦੀ ਸਹੀ ਵਰਤੋਂ, ਲੇਖਾ ਜੋਖਾ ਅਤੇ ਇਸਦੀ ਰਿਪੋਰਟ ਹਰ ਹਾਲ ਦਸੰਬਰ 2004 ਤੱਕ ਕੇਂਦਰ ਸਰਕਾਰ ਨੂੰ ਪੇਸ਼ ਕੀਤੀ ਜਾਵੇ। 1969 ਵਿੱਚ ਸ਼ੁਰੂ ਹੋਈ ਇਸ ਮੁਹਿੰਮ ਮੁਤਾਬਿਕ ਸਿਰਫ਼ ਚਾਰ ਰਾਜਾਂ ਗੋਆ, ਆਂਧਰਾ ਪ੍ਰਦੇਸ਼, ਤਾਮਿਲਨਾਡੂ ਅਤੇ ਲਕਸ਼ਦੀਪ ਨੇ ਹੀ ਅਜਿਹੇ ਕਾਨੂੰਨ ਪਾਸ ਕੀਤੇ ਹਨ। ਖ਼ੈਰ ਸਰਕਾਰ ਫਿਕਰਮੰਦ ਤਾਂ ਹੋਈ। ਜਾਂਦੇ ਚੋਰ ਦੀ......



ਪਾਣੀ ਦੀ ਸੁਯੋਗ ਵਰਤੋਂ ਬਾਰੇ ਕਈ ਅਜਿਹੀਆਂ ਮਿਸਾਲਾਂ ਹਨ ਜਿਹੜੀਆਂ ਬਾਰੇ ਹਰ ਸੂਝਵਾਨ ਨੂੰ ਜਾਣੂ ਹੋਣਾ ਚਾਹੀਦਾ ਹੈ।

1. ਉੜੀਸਾ ਰਾਜ ਦੀ ਮਸ਼ਹੂਰ ਚਿਲਕਾ ਝੀਲ ਜਿਹੜੀ ਗੰਦ ਨਾਲ ਲਗਭਗ ਭਰ ਗਈ ਸੀ ਅਤੇ ਜਿਹੜੀ ਜੈਵਿਕ ਵੰਨਸੁਵੰਨਤਾ ਦਾ ਅਜੂਬਾ ਮੰਨੀ ਜਾਂਦੀ ਹੈ। ਲੋਕਾਂ ਦੇ ਸਹਿਯੋਗ ਨਾਲ ਮੁੜ ਆਪਣੇ ਅਸਲੀ ਜਲੌਅ ਵਿੱਚ ਆ ਗਈ ਹੈ।
2. ਸਾਡੇ ਆਪਣੇ ਪੰਜਾਬ ਵਿੱਚ ਸਾਲਾਂ ਤੋਂ ਬੰਦ ਪਈ ਤੇ ਗੰਦੇ ਨਾਲੇ ਦਾ ਰੂਪ ਅਖਤਿਆਰ ਕਰ ਗਈ ਵੇਂਈ ਨੂੰ ਸੰਤ ਬਲਬੀਰ ਸੀਚੇਵਾਲ ਦੀ ਅਗਵਾਈ ਵਿੱਚ ਲੋਕ ਸ਼ਕਤੀ ਦੁਆਰਾ ਮੁੜ ਬਾਬੇ ਨਾਨਕ ਦੇ ਸਮੇਂ ਵਰਗੀ ਨਿਰਮਲ ਜਲਧਾਰਾ ਬਣਾ ਦਿੱਤਾ ਗਿਆ ਹੈ।
3. ਸ਼ਿਵਾਲਿਕ ਦੀਆਂ ਪਹਾੜੀਆਂ ਵਿੱਚ ਸਿਉਂਕ, ਸੁਖੋ ਮਾਜਰੀ ਤੇ ਕਿੰਨੇ ਹੀ ਹੋਰ ਵਾਟਰ ਸ਼ੈਡ ਪ੍ਰੋਗਰਾਮਾਂ ਅਧੀਨ ਚੋਆਂ ਨੂੰ ਲੋਕਾਂ ਦੀ ਮਦਦ ਨਾਲ ਤੇ ਲੋਕਾਂ ਦੇ ਕੰਟਰੋਲ ਹੇਠ ਬੰਨ੍ਹ ਮਾਰਕੇ ਬਹੁਤ ਪਿੰਡਾਂ ਦੀ ਨੁਹਾਰ ਬਦਲ ਗਈ ਹੈ।
4. ਮੈਗਾਸੇਸੇ ਐਵਾਰਡ ਜੇਤੂ ਰਾਜਿੰਦਰ ਸਿੰਘ ਨੇ ਅਮਰੀਕਾ ਤੋਂ ਇੰਜੀਨੀਅਰਿੰਗ ਦੀ ਡਿਗਰੀ ਲੈ ਕੇ ਨੌਕਰੀ ਦੀ ਬਜਾਏ ਰਾਜਸਥਾਨ ਦੇ ਸੋਕਾ ਮਾਰੇ ਪਿੰਡਾਂ ਵਿੱਚ ਬਰਸਾਤੀ ਪਾਣੀ ਇਕੱਠਾ ਕਰਨ ਦੀ ਮੁਹਿੰਮ ਚਲਾ ਕੇ ਲੱਖਾਂ ਲੋਕਾਂ ਲਈ ਜ਼ਿੰਦਗੀ ਖੁਸ਼ਹਾਲ ਕਰ ਦਿੱਤੀ ਹੈ। ਭਾਵੇਂ ਉਸਨੂੰ ਪੈਰ ਪੈਰ ਤੇ ਸਰਕਾਰੀ ਅਫ਼ਸਰਸ਼ਾਹੀ ਦੇ ਗੁੱਸੇ ਦਾ ਸ਼ਿਕਾਰ ਹੋਣਾ ਪਿਆ।
5. ਮਹਾਰਾਸ਼ਟਰ ਵਿੱਚ ਸਰਕਾਰੀ ਤੌਰ ਤੇ ਚਲਾਏ ਵਾਟਰ ਸ਼ੈਡ ਪ੍ਰੋਗਰਾਮ ਫੇਲ੍ਹ ਹੋਣ ਦੀ ਵਜ੍ਹਾ ਲੋਕਾਂ ਦੀ ਸ਼ਮੂਲੀਅਤ ਨਾ ਹੋਣਾ ਹੈ ਜਦੋਂ ਕਿ ਇਸੇ ਸੂਬੇ ਵਿੱਚ ਹੀ ਮਿਸਾਲੀ ਕੰਮ ਰਾਲੇਗਾਉਂ ਸਿੱਧੀ, ਅਦਗਾਉਂ ਤੇ ਕਈ ਹੋਰ ਪਿੰਡਾਂ ਵਿੱਚ ਲੋਕਾਂ ਦੀ ਸਮੂਹਿਕ ਸ਼ਕਤੀ ਨੇ ਮੀਂਹ ਦੇ ਪਾਣੀ ਨੂੰ ਇਕੱਠਾ ਕਰਕੇ ਆਲੇ ਦੁਆਲੇ ਦੀ ਮਾਲੀ ਹਾਲਤ ਬਹੁਤ ਬਿਹਤਰ ਬਣਾ ਦਿੱਤੀ ਹੈ।
6. ਰਾਜਸਮਧਿਆਲਾ ਗੁਜਰਾਤ ਰਾਜ ਦੇ ਰਾਏਕੋਟ ਜ਼ਿਲ੍ਹੇ ਦਾ ਇੱਕ ਛੋਟਾ ਜਿਹਾ ਪਿੰਡ ਹੈ। ਇਸ ਇਲਾਕੇ ਵਿੱਚ ਸੋਕਾ ਆਮ ਗੱਲ ਹੈ। ਬਰਾਨੀ ਖੇਤੀ ਜ਼ਿੰਦਗੀ ਦਾ ਅਧਾਰ ਹੈ। ਪਰ ਇਸ ਪਿੰਡ ਦੇ ਖੂਹਾਂ 'ਚੋਂ ਪਾਣੀ ਕਦੇ ਨਹੀਂ ਸੁਕਦਾ। ਇਹ ਇੱਕ ਬੰਦੇ ਦੀ ਦੂਰ ਦ੍ਰਿਸ਼ਟੀ ਤੇ ਕੰਮ ਕਰਨ ਦੀ ਸ਼ਕਤੀ ਕਰਕੇ ਹੋਇਆ ਹੈ। ਹਰਦੇਵ ਸਿੰਹ ਜਦੇਜਾ (ਇਹ ਨਾਂ ਹਿੰਦੁਸਤਾਨ ਭਰ ਦੇ ਵਾਤਾਵਰਣ ਪ੍ਰੇਮੀਆਂ ਨੂੰ ਪਤਾ ਹੈ) 1978 ਤੋਂ ਇਸ ਪਿੰਡ ਦਾ ਸਰਪੰਚ ਬਣਿਆ ਹੈ। ਪਾਣੀ ਦੀ ਸੰਭਾਲ, ਨਸ਼ਾਬੰਦੀ, ਖੇਤੀ ਫਸਲਾਂ ਦੀ ਚੋਣ ਤੇ ਪਿੰਡ ਦਾ ਪ੍ਰਬੰਧ ਐਨਾ ਕੁਸ਼ਲ ਹੈ ਕਿ ਇਹ ਇੱਕ ਮਿਸਾਲੀ ਪਿੰਡ ਬਣ ਗਿਆ ਹੈ। ਮਾਰਕ ਟੱਲੀ ਨੇ ਆਪਣੀ ਕਿਤਾਬ ਇੰਡੀਆ ਇਨ ਸਲੋ ਮੋਸ਼ਨ (ਸੁਸਤ ਚਾਲ ਭਾਰਤ) ਵਿੱਚ ਇਸ ਸ਼ਖਸ/ਪਿੰਡ ਤੇ ਪੂਰਾ ਚੈਪਟਰ ਲਿਖਿਆ ਹੈ।

ਇਸ ਤਰ੍ਹਾਂ ਦੀਆਂ ਬਹੁਤ ਮਿਸਾਲਾਂ ਹਨ ਜਿੰਨ੍ਹਾਂ ਤੋਂ ਆਸ ਬੱਝਦੀ ਹੈ ਕਿ ਸਿਰਫ਼ ਲੋਕ ਸ਼ਕਤੀ ਹੀ ਅਜਿਹਾ ਕਾਰਨਾਮਾ ਕਰ ਸਕਦੀ ਹੈ।

ਡੂੰਘੇ ਅਧਿਐਨ ਲਈ ਹੇਠ ਲਿਖੇ ਹਵਾਲੇ ਕੰਮ ਆ ਸਕਦੇ ਹਨ।

<u>ਹਵਾਲੇ :</u>

1. ਸਰਵੇ ਆਫ਼ ਐਨਵਾਇਰਨਮੈਂਟ (ਦ ਹਿੰਦੂ) 1993, 94, 95, 2001, 2003
2. ਡਾਊਨ ਟੂ ਅਰਥ ਅਗਸਤ 31, 2004
3. ਇੰਡੀਆ ਇਨ ਸਲੋ ਮੋਸ਼ਨ - ਮਾਰਕ ਟੱਲੀ (ਆਕਸਫੋਰਡ)
4. ਟੈਂਡਿੰਗ ਦੀ ਅਰਥ (Tending the Earth) - ਵਿਨਿਨ ਪੇਰੀਇਰਾ (ਅਰਥ ਕੇਅਰ ਬੁਕਸ)
5. ਦ ਟ੍ਰਿਬਿਊਨ ਅਗਸਤ 3 - ਐਸ. ਐਸ. ਜੌਹਲ
6. ਦ ਟ੍ਰਿਬਿਊਨ ਅਗਸਤ 2 - ਪੀ. ਪੀ. ਐਸ. ਗਿੱਲ
7. ਦ ਟ੍ਰਿਬਿਊਨ ਜੁਲਾਈ 15 - ਵਿਸ਼ਾਲ ਸ਼ਰਮਾ

## ਲੋਕ ਰਾਜ

*ਮਲਵਿੰਦਰ*

...ਕਿ ਅੱਜ ਸਾਰਾ ਹੀ ਦੇਸ ਅੱਗ ਵਿਚ ਝੁਲਸ ਰਿਹਾ ਹੈ
ਦੋਸ਼ੀ ਦੇ ਕਟਹਿਰੇ ਰਾਓ ਨੂੰ ਖਲਿਆਰੀਏ
ਕਿ ਦਾਦ ਦੇਈਏ
ਅਡਵਾਨੀ, ਜੋਸ਼ੀ, ਸਿੰਘਲ ਦੀ 'ਸਮਝ' ਨੂੰ
ਮੁਖਾਤਬ ਰਾਮ ਨੂੰ ਹੋਈਏ ਜਾਂ ਬਾਬਰ ਨੂੰ
ਕਿ ਫੂਕ ਦੇਈਏ ਉਸ ਨੂੰ ਅੱਗ ਦੀਆਂ ਇਹਨਾਂ ਲਪਟਾਂ 'ਚ
ਜਿਸ ਵਿਚ ਵਤਨ ਸੜ ਰਿਹਾ ਹੈ
ਵਿਸ਼ਵ ਸਮੇਤ
ਗੁਆਂਢੀ ਮੁਲਕ ਦੀਆਂ ਸੜਕਾਂ ਤੇ
ਵਤਨ ਦੀਆਂ ਗਲੀਆਂ 'ਚ
(ਕਿ) ਸ਼ਰੇਆਮ ਜ਼ਨਾਜਾ ਨਿਕਲਦਾ ਦੇਖ ਰਹੇ ਹਾਂ
ਜਿਸ ਲੋਕ ਰਾਜ ਦਾ
ਕਿੰਝ ਧਰਵਾਸ ਦੇਈਏ
'ਮਜ਼ਹਬ ਨਹੀਂ ਸਿਖਾਤਾ, ਆਪਸ ਮੇਂ ਵੈਰ ਰੱਖਣਾ
ਜਦੋਂ ਤੋਂ ਅੱਖ ਪੁੱਟੀ ਹੈ
ਧਰਤੀ ਦੀ ਹਿੱਕ ਤੇ ਵਾਪਰੇ ਹਰ ਪੁਆੜੇ 'ਚ
ਮਜ਼ਹਬ ਮੁੱਦਾ ਬਣ ਖਲੋਤਾ ਹੈ
ਹੇ ਰਾਮ ! ਹੇ ਬਾਬਰ !!
ਤੁਹਾਡੇ ਭਗਤਾਂ ਦੀਆਂ ਲਾਸ਼ਾਂ ਤੇ
ਮੰਦਰ ਉਸਰੇ ਜਾਂ ਮਸਜਿਦ
ਅਜੇ ਤਾਂ
ਲਾਸ਼ਾਂ ਦੇ ਅੰਕੜਿਆਂ ਚੋਂ
ਵੋਟਾਂ ਦੀ ਗਿਣਤੀ ਹੀ ਹੋ ਰਹੀ ਹੈ
ਯਕੀਨ ਜਾਣਿਓ
ਇਹ ਗਿਣਤੀ ਹੀ ਹੋ ਰਹੀ ਹੈ।

# ਧਰਮ, ਮਨੁੱਖ ਅਤੇ ਤਰਕਸ਼ੀਲਤਾ-2

ਡਾ. ਸੁਰਿੰਦਰ ਅਜਨਾਤ

ਧਰਮ ਦੇ ਖੇਤਰ ਵਿਚ ਮੁੱਖ ਤੌਰ ਤੇ ਰੱਬ, ਆਤਮਾ, ਸਰਿਸ਼ਟੀ, ਪਰਲੋਕ, ਸਵਰਗ, ਨਰਕ ਆਦਿ ਆਉਂਦੇ ਹਨ। ਇਨ੍ਹਾਂ ਦੀ ਹੋਂਦ ਬਾਬਤ ਧਰਮ ਦੇ ਪਾਸ Revelation (ਪ੍ਰਕਾਸ਼ਨਾ ਜਾਂ ਇਲਹਾਂਮ) ਦਾ ਸਿਧਾਂਤ ਹੈ ਜੋ Reason ਜਾਂ Rationalism ਭਾਵ ਤਰਕਸ਼ੀਲਤਾ ਦਾ ਵਿਰੋਧੀ ਸਿਧਾਂਤ ਹੈ।

ਇਲਹਾਮ ਦਾ ਅਰਥ ਹੈ ਕਿ ਹਰ ਧਰਮ ਦੇ ਸ਼ੁਰੂ ਕਰਨ ਵਾਲੇ ਦੀ ਰੱਬ ਨਾਲ Hotline 'ਤੇ ਸਿੱਧੀ ਗੱਲਬਾਤ ਸੀ। ਇਹ ਪਹਿਲਾਂ ਹੀ ਮੰਨ ਲਿਆ ਕਿ ਰੱਬ ਹੈ, ਫਿਰ ਇਹ ਕਿ ਉਹ ਕਿਸੇ ਖਾਸ ਬੰਦੇ ਨਾਲ ਸਿੱਧੀ ਗੱਲਬਾਤ ਕਰਦਾ ਹੈ। ਇਨ੍ਹਾਂ ਦੋਹਾਂ ਚੀਜ਼ਾਂ ਦੀ ਜੇ ਪਹਿਲਾਂ ਹੋਂਦ ਸਿੱਧ ਹੁੰਦੀ ਤਾਂ ਹੀ ਇਨ੍ਹਾਂ ਦੇ ਆਪਸੀ ਸਬੰਧ ਦੇ ਹੋਣ ਜਾਂ ਨਾ ਹੋਣ ਦੀ ਗੱਲ ਹੋ ਸਕਦੀ ਸੀ। ਪਰ ਧਰਮ ਦਾ ਕਹਿਣਾ ਹੈ ਕਿ ਜੋ ਕਿਹਾ ਜਾ ਰਿਹਾ ਹੈ, ਉਸ ਨੂੰ ਚੁੱਪਚਾਪ ਮੰਨ ਲਓ-

*ਸ੍ਰੀ ਕ੍ਰਿਸ਼ਨ ਨੇ ਗੀਤਾ ਵਿਚ ਐਲਾਨ ਕਰ ਦਿੱਤਾ - ਮੈਂ ਇਸ ਸੰਸਾਰ ਵਿਚ ਸਰਵ-ਵਿਆਪਕ ਹਾਂ (9/4) ਅਤੇ ਇਸ ਸਾਰੇ ਬ੍ਰਹਿਮੰਡ ਨੂੰ ਮੈਂ ਹੀ ਉਤਪੰਨ ਕਰਦਾ ਹਾਂ (10/8) ਜੋ ਸ਼ਰਧਾ ਨਾਲ ਮੇਰੀ ਗੱਲ ਮੰਨਣਗੇ, ਉਹ ਬੰਧਨਾਂ ਤੋਂ ਮੁਕਤ ਹੋ ਜਾਣਗੇ ਪਰ ਜੋ ਇਸਨੂੰ ਨਹੀਂ ਮੰਨਣਗੇ, ਉਹ ਪੱਕੇ ਮੂਰਖ ਨਸ਼ਟ ਹੋ ਜਾਣਗੇ (3/31-32)

*ਕੁਰਾਨ ਵਿੱਚ ਮੁਹੰਮਦ ਸਾਹਿਬ ਨੇ ਕਹਿ ਦਿੱਤਾ - ਓ ਲੋਕੋ, ਮੈਂ ਅੱਲ੍ਹਾ ਦਾ ਰਸੂਲ ਹਾਂ (7/158)। ਅੱਲ੍ਹਾ ਨੇ ਕਿਹਾ - ਜਿਹੜੇ ਲੋਕ ਮੇਰੀਆਂ ਆਇਤਾਂ ਨੂੰ ਮੰਨਣ ਤੋਂ ਇਨਕਾਰ ਕਰਨਗੇ ਉਨ੍ਹਾਂ ਨੂੰ ਮੈਂ ਜਲਦੀ ਹੀ ਅੱਗ ਵਿਚ ਸੁੱਟਾਂਗਾ ਤੇ ਜਿਹੜੇ ਉਨ੍ਹਾਂ ਨੂੰ ਮੰਨਣਗੇ ਉਨ੍ਹਾਂ ਨੂੰ ਮੈਂ ਅਜਿਹੇ ਬਾਗਾਂ ਵਿਚ ਦਾਖਲ ਕਰਾਂਗਾ ਜਿਨ੍ਹਾਂ ਦੇ ਹੇਠਾਂ ਠੰਡੇ ਪਾਣੀ ਦੀਆਂ ਨਹਿਰਾਂ ਵਗ ਰਹੀਆਂ ਹੋਣਗੀਆਂ। (ਕੁਰਾਨ 4/56-57)

ਇਹ ਸਾਰੇ ਕਥਨ ਪ੍ਰਕਾਸ਼ਨਾ (Revelations) ਹਨ। ਉਧਰ ਵੇਦਾਂ ਨੂੰ ਵੀ ਪ੍ਰਕਾਸ਼ਨਾ ਕਿਹਾ ਜਾਂਦਾ ਹੈ। ਪਰ ਜੇ ਰੱਬ ਹੈ ਅਤੇ ਉਹ ਬੋਲਦਾ ਵੀ ਹੈ, ਤਾਂ ਉਸ ਦੀ ਭਾਸ਼ਾ ਕਿਹੜੀ ਹੈ? ਸੰਸਕ੍ਰਿਤ ਜਾਂ ਅਰਬੀ? ਹਿਬਰੂ ਕਿਉਂਕਿ ਉਸ ਵਿਚ ਵੀ ਪ੍ਰਕਾਸ਼ਨਾ ਹੋਈ ਦੱਸੀ ਗਈ ਹੈ।

ਜੇ ਵੇਦ ਵੀ ਉਸੇ ਰੱਬ ਦੀ ਪ੍ਰਕਾਸ਼ਨਾ ਸੀ, ਫਿਰ ਹਿਬਰੂ ਵਿਚ ਬਾਈਬਲ Old Testament ਦੀ ਪ੍ਰਕਾਸ਼ਨਾ ਦਾ ਕੀ ਅਰਥ ਸੀ? ਬਾਅਦ ਵਿਚ ਅੱਜ ਤੋਂ 1400 ਵਰ੍ਹੇ ਪਹਿਲਾਂ, ਕੁਰਾਨ ਦੀ ਪ੍ਰਕਾਸ਼ਨਾ ਦੀ ਫਿਰ ਕੀ ਸਾਰਥਿਕਤਾ ਰਹਿ ਜਾਂਦੀ ਹੈ? ਕੁਰਾਨ ਵਿਚ ਤਾਂ ਮੁਹੰਮਦ ਸਾਹਿਬ ਨੂੰ 'ਖਤਮੁਨਨਬੀਸੀਨ' ਭਾਵ ਆਖਰੀ ਨਬੀ (ਪੈਗੰਬਰ) ਹੀ ਐਲਾਨ ਦਿੱਤਾ ਗਿਆ ਹੈ, (ਕੁਰਾਨ 33/40) ਜਿਸ ਦਾ ਅਰਥ ਹੈ ਕਿ ਉਨ੍ਹਾਂ ਤੋਂ ਬਾਅਦ ਰੱਬ ਕਿਸੇ ਪੈਗੰਬਰ ਨੂੰ ਨਹੀਂ ਭੇਜੇਗਾ। ਇਸ ਦਾ ਅਰਥ ਹੋਇਆ ਕਿ ਮੁਹੰਮਦ ਸਾਹਿਬ ਤੋਂ ਬਾਅਦ ਨਾ ਕੋਈ ਪੈਗੰਬਰ ਆ ਸਕਦਾ ਹੈ ਤੇ ਨਾ ਰੱਬ ਆਪਣੀ ਬਾਣੀ ਹੀ ਸਿੱਧੇ ਤੌਰ ਤੇ ਕਿਸੇ ਨੂੰ ਭੇਜ ਸਕਦਾ ਹੈ, ਯਾਨੀ ਹਾਟਲਾਈਨ ਦਾ ਕੁਨੈਕਸ਼ਨ ਕੱਟ ਦਿੱਤਾ ਗਿਆ ਹੈ। ਫੋਨ ਡੈੱਡ!

ਪਰ ਦੁਨੀਆਂ ਵਿਚ ਗੁਰੂ, ਪੀਰ, ਧਰਮਾਂ ਦੇ ਬਾਨੀ ਆਦਿ ਮੁਹੰਮਦ ਸਾਹਿਬ ਤੋਂ ਬਾਅਦ ਵੀ ਹੁੰਦੇ ਰਹੇ ਹਨ। ਸਿਰਫ ਗੈਰ-ਮੁਸਲਮਾਨਾਂ ਵਿਚ ਹੀ ਨਹੀਂ, ਸਗੋਂ ਖੁਦ ਮੁਸਲਮਾਨਾਂ ਵਿਚ ਵੀ, ਜਿਵੇਂ ਅਹਿਮਦੀਆ ਸੰਪਰਾਦਾਇ ਦੇ ਬਾਨੀ ਮਿਰਜ਼ਾ ਗੁਲਾਮ ਅਹਿਮਦ। ਗ੍ਰੰਥ ਵੀ ਬਣੇ ਹਨ ਜੋ 'ਧੁਰ ਕੀ ਬਾਣੀ' ਕਹੇ ਜਾਂਦੇ ਹਨ। ਫਿਰ ਉਕਤ ਪ੍ਰਕਾਸ਼ਨਾ ਦਾ ਕੀ ਅਰਥ ਰਹਿ ਜਾਂਦਾ ਹੈ?

ਪ੍ਰਕਾਸ਼ਨਾ ਨੂੰ ਜਦੋਂ ਇਕ ਵਾਰ ਮੰਨ ਲਓ, ਫਿਰ ਵਿਆਜ ਦਰ ਵਿਆਜ ਦੀ ਤਰਜ਼ ਤੇ 'ਅੱਗੇ ਹੋਰ ਮੰਨਦੇ ਜਾਓ' ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ।

ਧਰਮ ਵਿਸ਼ਵਾਸ਼ ਦੀ ਟੇਕ ਲੈਂਦਾ ਹੈ ਤੇ ਵਿਵੇਕ ਦਾ ਵਿਰੋਧ ਕਰਦਾ ਹੈ। ਮਾਨੋ ਤੋ ਠਾਕਰ, ਨਾ ਮਾਨੋ ਤੋ ਵੱਟਾ। ਵਿਸ਼ਵਾਸ਼ ਦਾ ਹੋਕਾ ਦੇਣ ਵਾਲਿਆਂ ਪਾਸ ਜੇ ਸੱਤਾ ਹੋਵੇ, ਜੇ ਉਹ ਆਪਣੇ ਨਾਲ ਜਨਸਮੂਹ ਨੂੰ ਜੋੜ ਲੈਣ ਤਾਂ ਹਾਲਤ ਬਹੁਤ ਹੀ ਚਿੰਤਾਜਨਕ ਬਣ ਜਾਂਦੇ ਹਨ। ਬਾਬਰੀ ਮਸਜਿਦ ਨੂੰ ਢਾਹੁਣ ਵਾਲਿਆਂ ਨੇ ਇਸ ਵਿਸ਼ਵਾਸ਼ ਦੇ ਆਧਾਰ ਤੇ ਹੀ ਉਸ ਨੂੰ ਮਿੱਟੀ ਵਿਚ ਮਿਲਾਇਆ ਸੀ ਕਿ ਉੱਥੇ ਸ੍ਰੀ ਰਾਮ ਦਾ ਜਨਮ ਹੋਇਆ ਸੀ। ਜਦੋਂ ਉਨ੍ਹਾਂ ਤੋਂ ਜਾਂ ਉਨ੍ਹਾਂ ਦੇ ਨੇਤਾਵਾਂ ਤੋਂ ਪੁੱਛੋ ਕਿ ਇਸ ਗੱਲ ਦਾ ਕੀ ਕੋਈ ਪੁਰਾਤਤਵਿਕ (Archeological) ਜਾਂ ਦਸਤਾਵੇਜ਼ੀ ਸਬੂਤ ਹੈ ਤਾਂ ਉਹ ਕਹਿੰਦੇ ਹਨ - 'ਇਹ ਸਾਡਾ ਵਿਸ਼ਵਾਸ਼ ਹੈ।'

ਵਿਸ਼ਵਾਸ਼ ਆਮ ਤੌਰ 'ਤੇ ਯਥਾਰਥ-ਅਧਾਰਤ ਨਾ ਹੋਣ ਕਰਕੇ ਅੰਨ੍ਹਾ ਹੁੰਦਾ ਹੈ ਅਤੇ ਇਸ ਦੇ ਅੰਧ-ਵਿਸ਼ਵਾਸ਼ ਵਿਚ ਬਦਲਣ ਵਿਚ ਜ਼ਿਆਦਾ ਸਮਾਂ ਨਹੀਂ ਲਗਦਾ। ਇਹ ਜਲਦੀ ਹੀ ਜਨੂੰਨ ਦਾ ਰੂਪ ਧਾਰਨ ਕਰ ਲੈਂਦਾ ਹੈ ਤੇ ਹਰ ਅੰਧਵਿਸ਼ਵਾਸ਼ ਨੂੰ ਬਚਾਉਣ ਲਈ ਲੋਕਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕੀਤਾ ਜਾਂਦਾ ਹੈ, ਕਿਉਂਕਿ ਦਲੀਲ ਨਾਲ, ਤੱਥਾਂ ਨਾਲ, ਉਸ ਨੂੰ ਬਚਾਇਆ ਹੀ ਨਹੀਂ ਜਾ ਸਕਦਾ। ਇਸੇ ਲਈ ਬਾਬਰੀ ਮਸਜਿਦ ਦੇ ਮਾਮਲੇ ਵਿਚ ਇਹ ਰੌਲਾ ਪਾਏ ਜਾਣ ਦੇ ਬਾਵਜੂਦ ਕਿ ਸਾਨੂੰ ਅਦਾਲਤ ਦਾ ਫੈਸਲਾ ਮੰਨਜ਼ੂਰ ਹੋਵੇਗਾ ਕੋਈ ਵੀ ਹਿੰਦੂ ਨੇਤਾ ਇਹ ਯਕੀਨ ਦੁਆਉਣ ਨੂੰ ਤਿਆਰ ਨਹੀਂ ਕਿ ਜੇ ਫੈਸਲਾ ਮੁਸਲਮਾਨਾਂ ਦੇ ਹੱਕ ਵਿਚ ਹੋ ਗਿਆ ਤਾਂ ਕੰਮ-ਚਲਾਊ ਰਾਮ ਮੰਦਿਰ ਵਿਚੋਂ ਰਾਮ ਲੱਲਾ ਦੀਆਂ ਮੂਰਤੀਆਂ ਸ਼ਾਂਤੀ-ਪੂਰਵਕ ਚੁੱਕ ਲਈਆਂ/ਚੁਕਵਾ ਦਿੱਤੀਆਂ ਜਾਣਗੀਆਂ।

ਪ੍ਰਕਾਸ਼ਨਾ ਦੀ ਤਰ੍ਹਾਂ ਹੀ ਰੱਬ ਦਾ ਸੰਕਲਪ ਹੈ। ਕਿਹਾ ਜਾਂਦੈ ਕਿ ਕਿਉਂਕਿ ਹਰ ਇਕ ਚੀਜ਼ ਦਾ ਕੋਈ ਨਾ ਕੋਈ ਰਚਨਹਾਰਾ ਹੁੰਦਾ ਹੈ, ਇਸ ਲਈ ਇਸ ਸੰਸਾਰ ਦਾ ਵੀ ਕੋਈ ਨਾ ਕੋਈ ਰਚਨਹਾਰਾ ਹੈ ਅਤੇ ਉਹ ਰੱਬ ਹੈ।



ਪਰ ਜੇ ਇਸ ਗੱਲ ਨੂੰ ਅੱਗੇ ਤੋਰਿਆ ਜਾਵੇ ਕਿ ਹਰੇਕ ਚੀਜ਼ ਦਾ ਰਚਨਹਾਰਾ ਹੁੰਦਾ ਹੈ ਤਾਂ ਫਿਰ ਰੱਬ ਦਾ ਵੀ ਕੋਈ ਹੋਰ ਰਚਨਹਾਰਾ ਮੰਨਣਾ ਪਵੇਗਾ, ਤਾਂ ਇਹ ਰੱਬ-ਵਾਦੀ ਕਹਿ ਉੱਠਦੇ ਹਨ ਕਿ ਨਹੀਂ, ਰੱਬ ਦਾ ਕੋਈ ਰਚਨਹਾਰਾ ਨਹੀਂ ਹੋ ਸਕਦਾ। ਇਸ ਤਰ੍ਹਾਂ ਉਹ ਆਪਣੀ ਹੀ ਦਲੀਲ ਵਿੱਚੇ ਛੱਡ ਤੁਰਦੇ ਹਨ। ਦਰਅਸਲ ਸੰਸਾਰ ਦੇ ਕਿਸੇ ਰਚਨਹਾਰੇ ਦੀ ਲੋੜ ਹੀ ਨਹੀਂ ਹੈ, ਕਿਉਂਕਿ ਸੰਸਾਰ ਸਿਰਜਿਆ ਨਹੀਂ ਗਿਆ ਸਗੋਂ ਵਿਕਸਤ ਹੋਇਆ ਹੈ। ਵਿਕਾਸ ਲਈ ਕਿਸੇ ਵਿਅਕਤੀ ਵਿਸ਼ੇਸ਼ ਦੀ ਦਖਲਅੰਦਾਜ਼ੀ ਦੀ ਕਤਈ ਜ਼ਰੂਰਤ ਨਹੀਂ। ਇਹ ਕੰਮ ਪ੍ਰਕਿਰਤੀ ਖੁਦ ਹੀ ਕਰ ਰਹੀ ਹੈ। ਉਸ ਵਿਚ ਭਾਵਨਾਵਾਂ ਤੇ ਦਿਮਾਗ ਨਹੀਂ ਹੈ। ਉਸਨੂੰ ਬੰਦੇ ਦੀ ਪਿਆਰੀ ਤੋਂ ਪਿਆਰੀ, ਪੂਜਨੀਕ ਤੋਂ ਪੂਜਨੀਕ ਅਤੇ ਜ਼ਰੂਰੀ ਤੋਂ ਜ਼ਰੂਰੀ ਚੀਜ਼ ਪ੍ਰਤੀ ਵੀ ਕੋਈ ਲਿਹਾਜ਼ ਨਹੀਂ ਹੁੰਦਾ। ਇਹ ਅਨੰਤ ਘਟਨਾਵਾਂ ਦੀ ਲੜੀ ਹੈ। ਹਰ ਘਟਨਾ ਕਿਸੇ ਕਾਰਨ ਤੋਂ ਉਪਜਿਆ ਕਾਰਜ ਹੈ ਤੇ ਕੋਈ ਵੀ ਕਾਰਜ ਕਾਰਣ ਤੋਂ ਬਿਨਾਂ ਨਹੀਂ ਹੈ। ਰੱਬ ਨੂੰ ਵੀ ਕਿਸੇ ਕਾਰਣ ਤੋਂ ਉਪਜਿਆ ਕਾਰਜ ਹੀ ਮੰਨਿਆ ਜਾ ਸਕਦਾ ਹੈ। ਪਰ ਜੋ ਖੁਦ ਕਾਰਜ ਹੈ, ਅਜਿਹਾ ਰੱਬ ਵਿਅਰਥ ਹੈ, ਕਿਉਂਕਿ ਉਹ ਕਿਸੇ ਕੰਮ ਦਾ ਨਹੀਂ ਅਤੇ ਕਾਰਨ ਤੋਂ ਬਿਨਾਂ ਕਿਸੇ ਰੱਬ ਦੀ ਹੋਂਦ ਹੋ ਨਹੀਂ ਸਕਦੀ।

ਆਮ ਤੌਰ ਤੇ ਰੱਬ ਤੇ ਪ੍ਰਕਿਰਤੀ ਨੂੰ ਰਲਗੱਡ ਕਰ ਦਿੱਤਾ ਜਾਂਦਾ ਹੈ, ਜਦਕਿ ਇਹ ਦੋ ਅਲੱਗ ਅਲੱਗ ਚੀਜ਼ਾਂ ਹਨ।

ਪ੍ਰਕਿਰਤੀ ਦੀ ਕਲਪਨਾ ਨਹੀਂ ਕੀਤੀ ਜਾਂਦੀ। ਪ੍ਰਕਿਰਤਿਕ ਵਰਤਾਰਾ ਸਾਡੇ ਸਾਹਮਣੇ ਹੈ, ਪਰ ਚੱਕਰ ਇਸਨੂੰ ਚਲਾਉਣ ਵਾਲੇ ਨੂੰ ਲੈ ਕੇ ਪੈਂਦਾ ਹੈ। ਧਰਮ ਕਹਿੰਦੇ ਕਿ ਰੱਬ ਪ੍ਰਕਿਰਤੀ ਨੂੰ ਚਲਾਉਂਦਾ ਹੈ, ਜਦਕਿ ਵਿਗਿਆਨ ਦਾ ਕਹਿਣਾ ਹੈ ਕਿ ਭੌਤਿਕ ਬ੍ਰਹਿਮੰਡ ਵਿਚ ਘਟਿਤ ਹੋ ਰਹੀਆਂ ਘਟਨਾਵਾਂ ਦੀ ਵਿਆਖਿਆ ਲਈ ਰੱਬ ਦੀ ਕਲਪਨਾ ਕੀਤੀ ਗਈ ਪਰ ਹੁਣ ਇਹ ਗੈਰ-ਜ਼ਰੂਰੀ ਅਤੇ ਫਾਲਤੂ ਹੈ। ਪ੍ਰਸਿੱਧ ਫਰੈਂਚ ਪੁਲਾੜ ਵਿਗਿਆਨੀ ਲੈਪਲੇਸ ਨੇ ਜਦੋਂ ਆਪਣਾ ਮਹਾਨ ਗ੍ਰੰਥ -Mecanique Celeste- ਨਪੋਲਿਅਨ ਦ ਗਰੇਟ ਨੂੰ ਭੇਂਟ ਕੀਤਾ, ਤਾਂ ਉਸ ਨੇ ਮਹਾਨ ਵਿਗਿਆਨੀ ਨੂੰ ਪੁੱਛਿਆ ਕਿ ਗ੍ਰਹਿਾਂ ਅਤੇ ਤਾਰਿਆਂ ਦੀ ਗਤੀ ਦੇ ਸੰਦਰਭ ਵਿੱਚ ਤੁਸਾਂ ਰੱਬ ਦਾ ਜ਼ਿਕਰ ਕਿਧਰੇ ਵੀ ਕਿਉਂ ਨਹੀਂ ਕੀਤਾ। ਵਿਗਿਆਨੀ ਲੈਪਲੇਸ ਨੇ ਝਟਪਟ ਉੱਤਰ ਦਿੰਦਿਆਂ ਕਿਹਾ-"ਪੁਲਾੜ ਵਿਚਲੇ ਗ੍ਰਹਿਾਂ ਅਤੇ ਤਾਰਿਆਂ ਦੀ ਗਤੀ ਦੀ ਵਿਆਖਿਆ ਲਈ ਰੱਬ ਦੀ ਲੋੜ ਹੀ ਨਹੀਂ। ਇਹ ਤਾਂ ਉਸਤੋਂ ਬਿਨਾਂ ਹੀ ਹੋ ਜਾਂਦੀ ਹੈ।"

ਸੰਸਾਰ ਕੋਈ ਇਕ ਵਿਅਕਤੀ/ਚੀਜ਼ ਜਾਂ ਘਟਨਾ ਨਹੀਂ ਤੇ ਨਾ ਹੀ ਇਹ ਸਭ ਕੁੱਝ ਇਕ ਸਮੇਂ ਘਟਿਤ ਹੁੰਦਾ ਹੈ। ਸੰਸਾਰ ਇਸ ਸਾਰੇ ਮਜ਼ਮੂਏ ਦਾ ਨਾਂ ਹੈ। ਕਿਸੇ ਇਕ ਘਟਨਾ ਦਾ ਤਾਂ ਕਾਰਨ ਹੋ ਸਕਦਾ ਹੈ, ਪਰ ਮਜ਼ਮੂਏ ਦਾ ਕਾਰਨ ਨਹੀਂ ਹੁੰਦਾ। ਜਿਵੇਂ ਬਰਟਰੰਡ ਰੱਸਲ ਨੇ ਕਿਹਾ ਹੈ - ਸਾਡੇ 'ਚੋਂ ਹਰ ਵਿਅਕਤੀ ਦੀ ਤਾਂ ਮਾਂ ਹੈ, ਪਰ ਸਮੁੱਚੀ ਲੋਕਾਈ ਦੀ, ਸਮੂਹ ਇਨਸਾਨਾਂ ਦੀ, ਮਾਂ ਦੀ ਗੱਲ ਕਰਨਾ ਨਿਰਅਰਥਕ ਹੈ। ਸੰਸਾਰ/ਬ੍ਰਹਿਮੰਡ ਕਿਉਂਕਿ ਚੀਜ਼ਾਂ, ਘਟਨਾਵਾਂ ਦੇ ਮਜ਼ਮੂਏ ਦਾ ਨਾਂ ਹੈ, ਇਸ ਲਈ ਇਸ ਦਾ ਜਨਮਦਾਤਾ, ਇਸ ਦਾ ਕਾਰਨ ਕੋਈ ਹੋ ਹੀ ਨਹੀਂ ਸਕਦਾ।

ਰੱਬ ਨੂੰ ਭਾਵੇਂ ਕਹਿਣ ਨੂੰ ਸਰਬ-ਸ਼ਕਤੀਮਾਨ ਕਿਹਾ ਜਾਂਦਾ ਹੈ, ਪਰ ਕੰਮ ਦੇ ਮਾਮਲੇ ਵਿਚ ਉਸ ਨੂੰ ਆਮ ਬੰਦੇ ਵਾਂਗ ਨਿਸ਼ਚਿਤ ਸਮਾਂ ਲਗਦਾ ਹੈ ਤੇ ਬਾਅਦ ਵਿਚ ਥੱਕ ਕੇ ਉਸ ਨੂੰ ਆਰਾਮ ਦੀ ਵੀ ਲੋੜ ਪੈਂਦੀ ਹੈ। ਯਹੂਦੀ ਕੈਲੰਡਰ ਅਨੁਸਾਰ 1761 ਬੀ.ਸੀ. ਵਿਚ ਤੇ ਇਸਾਈ ਗਿਣਤੀ ਮੁਤਾਬਕ 4004 ਬੀ.ਸੀ. ਵਿਚ ਰੱਬ ਨੇ ਸ੍ਰਿਸ਼ਟੀ ਰਚੀ। ਇਸ ਕੰਮ ਵਿੱਚ ਉਸ ਨੂੰ 6 ਦਿਨ ਲੱਗ ਗਏ। ਇਸ ਤੋਂ ਬਾਅਦ 7ਵੇਂ ਦਿਨ ਉਸ ਰੈਸਟ ਕੀਤਾ। ਆਰਾਮ ਦੇ ਇਸ ਦਿਨ ਨੂੰ ਸੈਬਅਥ (Sabbath) ਕਿਹਾ ਜਾਂਦਾ ਹੈ। ਇਸਾਈਆਂ ਅਨੁਸਾਰ ਇਹ 7ਵਾਂ ਦਿਨ ਐਤਵਾਰ ਸੀ। ਇਸੇ ਲਈ ਐਤਵਾਰ ਦੀ ਛੁੱਟੀ ਕੀਤੀ ਜਾਂਦੀ ਹੈ ਉਨ੍ਹਾਂ ਲਗਭੱਗ ਸਾਰੇ ਦੇਸ਼ਾਂ ਵਿਚ ਜੋ ਕਦੇ ਇਸਾਈ ਧਰਮ ਨੂੰ ਮੰਨਣ ਵਾਲੇ ਸ਼ਾਸ਼ਕਾਂ ਦੇ ਗੁਲਾਮ ਰਹੇ।

ਯਹੂਦੀਆਂ ਅਨੁਸਾਰ ਇਹ 7ਵਾਂ ਦਿਨ ਸ਼ਨੀਵਾਰ ਸੀ। ਇਸੇ ਲਈ ਇਜ਼ਰਾਇਲ ਵਿਚ ਸ਼ਨੀਵਾਰ ਦੀ ਛੁੱਟੀ ਕੀਤੀ ਜਾਂਦੀ ਹੈ, ਨਾ ਕਿ ਐਤਵਾਰ ਦੀ।

ਕੁਰਾਨ ਅਨੁਸਾਰ 7ਵਾਂ ਦਿਨ ਸ਼ੁੱਕਰਵਾਰ (ਜ਼ੁੰਮੇ ਰੋਜ਼) ਸੀ। ਇਸੇ ਲਈ ਇਸਲਾਮੀ ਦੇਸ਼ ਸ਼ੁੱਕਰਵਾਰ ਦੀ ਛੁੱਟੀ ਕਰਦੇ ਹਨ।

ਇਸ ਸਭ ਤੋਂ ਇਹ ਸਪਸ਼ਟ ਹੈ ਕਿ ਅਖੌਤੀ ਰੱਬ ਇੰਨਾ ਕੁ ਹੀ ਸਰਬ-ਸ਼ਕਤੀਮਾਨ ਹੈ ਕਿ ਉਸ ਨੂੰ 7ਵੇਂ ਦਿਨ ਰੈਸਟ ਦੀ ਲੋੜ ਪੈਂਦੀ ਹੈ। ਸਾਡੇ ਪੰਜਾਬੀ ਵਿਦੇਸ਼ਾਂ ਵਿਚ ਹਫਤੇ ਦੇ ਸੱਤੇ ਦਿਨ ਕੰਮ ਕਰਦੇ ਹਨ ਤੇ ਉਪਰੋਂ ਓਵਰਟਾਈਮ ਵੀ ਲਗਾਉਂਦੇ ਹਨ। ਇਸ ਪੱਖੋਂ ਤਾਂ ਉਹ ਰੱਬ ਨਾਲੋਂ ਕਿਤੇ ਵੱਧ ਕੰਮ ਕਰਦੇ ਹਨ।

ਜੇ ਕਿਸੇ ਪੂਰਨ ਰੱਬ ਆਦਿ ਨੇ ਇਹ ਦੁਨੀਆ ਬਣਾਈ ਹੁੰਦੀ ਤਾਂ ਦੁਨੀਆਂ ਦੀ ਹਰ ਚੀਜ਼ ਪਹਿਲੇ ਦਿਨ ਤੋਂ ਹੀ ਪੂਰਨ ਹੁੰਦੀ, ਵਧੀਆ ਹੁੰਦੀ, ਜਿਵੇਂ ਫੈਕਟਰੀ ਵਿਚੋਂ ਨਿਕਲਿਆ ਮਾਲ ਵਧੀਆ ਹੁੰਦਾ ਹੈ। ਪਰ ਮਨੁੱਖੀ ਇਤਿਹਾਸ ਦਸਦਾ ਹੈ ਕਿ ਮਨੁੱਖ ਆਦਿ ਕਾਲ ਵਿਚ ਪਸ਼ੂ ਵਾਂਗ ਜਿਉਂਦਾ ਸੀ- ਨਾ ਉਸ ਦੇ ਪਾਸ ਭਾਸ਼ਾ ਸੀ, ਨਾ ਖੁਰਾਕ, ਨਾ ਰਹਿਣ ਨੂੰ ਮਕਾਨ, ਨਾ ਸਰਦੀ-ਗਰਮੀ ਤੋਂ ਬਚਣ ਦੇ ਸਾਧਨ। ਅੱਜ ਵੀ ਇਨਸਾਨ ਦਾ ਬੱਚਾ ਜਨਮ ਦੇ ਸਮੇਂ ਇਕਦਮ ਅਸਮਰਥ, ਬੇਸਹਾਰਾ ਤੇ ਨਾ-ਸਮਝਦਾਰ ਹੁੰਦਾ ਹੈ। ਜੇ ਉਹ ਸਰਬ-ਸ਼ਕਤੀਮਾਨ ਰੱਬ ਦੀ ਕਿਰਤ ਹੁੰਦਾ ਤਾਂ ਉਹ ਜਨਮ ਤੋਂ ਵਧੀਆ ਹਾਲਤ ਵਿਚ ਹੁੰਦਾ ਜਿਵੇਂ ਫੈਕਟਰੀ 'ਚੋਂ ਨਿਕਲਿਆ ਮਾਲ ਹੁੰਦਾ ਹੈ।

ਆਤਮਾ, ਧਰਮ ਦੀ ਇਕ ਹੋਰ ਕਲਪਨਾ ਹੈ ਜੋ ਸੱਤਿਆਪਤ ਨਹੀਂ ਹੁੰਦੀ। ਹਿੰਦੂ ਧਰਮ ਨੇ ਕਿਹਾ ਹੈ ਕਿ ਇਸਨੂੰ ਅਨੁਭਵ ਕਰਨਾ ਪੈਂਦਾ ਹੈ। ਪਰ ਪ੍ਰਸ਼ਨ ਇਹ ਹੈ ਕਿ ਕੀ ਅਨੁਭਵ ਆਪਣੇ ਆਪ ਵਿਚ ਪ੍ਰਮਾਣਿਤ ਹੁੰਦਾ ਹੈ ਜਾਂ ਉਸ ਨੂੰ ਹੋਰ ਸਾਧਨਾਂ ਨਾਲ ਪ੍ਰਮਾਣਿਤ ਕਰਨਾ ਪੈਂਦਾ? ਦੁਨੀਆਂ ਭਰ ਵਿਚ ਅਨੁਭਵ ਦਾ ਕਾਫੀ ਅਧਿਐਨ ਕੀਤਾ ਗਿਆ ਹੈ, ਪਰ ਸਾਡੇ ਅਨੁਭਵ ਇਕ ਸਮਾਨ ਨਹੀਂ ਮਿਲੇ। ਖੁਦ ਭਾਰਤੀ ਧਰਮਾਂ ਦੇ ਆਤਮਾ ਨਾਲ ਸਬੰਧਤ ਅਨੁਭਵ ਇਕੋ ਜਿਹੇ ਨਹੀਂ ਹਨ। ਕੋਈ ਆਤਮਾ ਨੂੰ ਛੋਟੀ ਦਸਦਾ ਹੈ ਤੇ ਕੋਈ ਵੱਡੀ, ਕੋਈ ਇਕ ਹੀ ਆਤਮਾ ਮੰਨਦਾ ਹੈ ਤੇ ਕੋਈ ਅਨੰਤ ਆਤਮਾਵਾਂ ਮੰਨਦਾ ਹੈ। ਕੋਈ ਆਤਮਾ ਵਿਚ ਗਿਆਨ ਤੇ ਚੇਤਨਾ ਦੀ ਹੋਂਦ

ਮੰਨਦਾ ਹੈ ਤੇ ਕੋਈ ਉਸਨੂੰ ਬਿਲਕੁਲ ਗਿਆਨ ਤੇ ਚੇਤਨਾ ਤੋਂ ਰਹਿਤ ਇੱਟ-ਵੱਟਾ ਦਸਦਾ ਹੈ। ਕੋਈ ਆਤਮਾ ਨੂੰ ਨਿੱਤ (ਸਦਾ ਰਹਿਣ ਵਾਲੀ) ਅਜਰ-ਅਮਰ ਕਹਿੰਦਾ ਹੈ, ਪਰ ਬੁੱਧ ਅਤੇ ਚਾਰਵਾਕ ਉਸਨੂੰ ਅ-ਨਿੱਤ (ਨਾਸ਼ਵਾਨ) ਕਹਿੰਦੇ ਹਨ। ਵਿਗਿਆਨਕ ਵਿਧੀ ਨਾਲ ਆਤਮਾ ਨਾਮਕ ਕਿਸੇ ਵਸਤ ਦੀ ਹੋਂਦ ਸਿੱਧ ਨਹੀਂ ਹੁੰਦੀ।

ਜਦੋਂ ਕਿਸੇ ਨੇ ਮੁਹੰਮਦ ਸਾਹਿਬ ਨੂੰ ਆਤਮਾ (ਰੂਹ) ਦੀ ਬਾਬਤ ਪੁੱਛਿਆ ਕਿ ਉਹ ਕੀ ਹੈ, ਉਸ ਬਾਬਤ ਰੌਸ਼ਨੀ ਪਾਉ ਤਾਂ ਉਨ੍ਹਾਂ ਨੂੰ ਜੋ ਆਇਤ ਉੱਤਰੀ ਉਸ ਵਿਚ ਕਿਹਾ ਗਿਆ ਹੈ

ਯਸਅਲੂਨਕ ਅਨਿਰ ਰੂਹਿ ਕੁਲਿਰ ਰੂਹੁ ਮਿਨ ਅਮਰਿ ਰੱਬੀ ਵ ਸਾ ਊਤੀਤੁਮ ਮਿਨਲਇਲਮਿਇੱਲਾ ਕਲੀਲਨ। (ਕੁਰਾਨ 17/85)

(ਅਤੇ ਹੇ ਪੈਗੰਬਰ ਰੂਹ ਦੀ ਬਾਬਤ ਤੈਨੂੰ ਪੁੱਛਦੇ ਹਨ ਤਾਂ ਤੂੰ ਕਹਿ ਦੇ ਕਿ ਰੂਹ ਮੇਰੇ ਰੱਬ ਵੱਲੋਂ ਹੀ ਆਉਂਦੀ ਹੈ। ਇੰਨਾ ਮੰਨ ਲੈਣਾ ਹੀ ਕਾਫੀ ਹੈ ਅਤੇ ਇਨਸਾਨਾਂ ਨੂੰ ਥੋੜ੍ਹਾ ਹੀ ਗਿਆਨ ਦਿੱਤਾ ਗਿਆ ਹੈ)

ਇਸ ਤਰ੍ਹਾਂ 'ਇਨਸਾਨ' ਨੂੰ ਥੋੜ੍ਹਾ ਹੀ ਗਿਆਨ ਦਿੱਤਾ ਗਿਆ ਹੈ' ਕਹਿ ਕੇ ਕੁਰਾਨ ਨੇ ਇਸ ਵਿਸ਼ੇ ਨੂੰ ਹੋਰ ਘੋਖਣ ਦਾ ਆਪਣੇ ਵੱਲੋਂ ਸਦਾ ਲਈ ਰਾਹ ਬੰਦ ਕਰ ਦਿੱਤਾ। ਪਰ ਮਨੁੱਖ ਦੀ ਜਗਿਆਸਾ ਖਤਮ ਨਹੀਂ ਹੋਈ। ਇਸ ਬਾਬਤ ਖੋਜ ਜਾਰੀ ਰਹੀ ਤੇ ਅੱਜ ਤੱਕ ਉਸ ਦੀ ਹੋਂਦ ਸਿੱਧ ਨਹੀਂ ਹੋ ਸਕੀ ਹੈ। ਇਸ ਬਾਬਤ ਜ਼ਿਆਦਾ ਜਾਣਨ ਲਈ ਸ੍ਰੀਮਤੀ ਸੋਮਾ ਸਬਲੋਕ ਦੀ ਕਿਤਾਬ 'ਆਤਮਾ ਔਰ ਪੁਨਰਜਨਮ' ਦੇਖੀ ਜਾ ਸਕਦੀ ਹੈ।

ਦਰਅਸਲ Self (ਆਤਮ) ਨੂੰ ਆਤਮਾ ਕਹਿ ਦਿੱਤਾ ਜਾਂਦਾ ਹੈ, ਜੋ ਠੀਕ ਨਹੀਂ, ਕਿਉਂਕਿ ਆਤਮ ਇਕ ਕੇਂਦਰੀ ਮਾਨਸਿਕ ਸੰਰਚਨਾ ਹੈ, ਜੋ ਵਿਅਕਤੀ ਦੇ ਅਨੁਭਵਾਂ ਦੇ ਆਧਾਰ ਤੇ ਬਣਦੀ ਹੈ। ਇਹ ਇਕ ਹੱਦ ਤੱਕ ਦ੍ਰਿੜ ਵੀ ਹੈ ਤੇ ਨਿਸ਼ਚਿਤ ਵੀ, ਪਰ ਇਹ ਸਥਿਰ ਨਹੀਂ, ਇਹ ਇਕ ਤਰ੍ਹਾਂ ਨਾਲ ਚੇਤਨਾ ਦਾ ਪ੍ਰਵਾਹ ਹੈ। ਇਹ ਸਰੀਰ ਤੋਂ ਬਿਨਾ ਨਹੀਂ ਰਹਿ ਸਕਦਾ, ਇਸ ਲਈ ਨਾ ਇਹ ਸਰੀਰ ਤੋਂ ਪਹਿਲਾਂ ਹੁੰਦਾ ਹੈ ਤੇ ਨਾ ਸਰੀਰ ਤੋਂ ਬਾਅਦ। ਸਰੀਰ ਬਣਨ ਦੇ ਬਾਅਦ ਵੀ ਇਹ ਕਾਫੀ ਸਮੇਂ ਬਾਅਦ ਹੋਂਦ ਵਿਚ ਆਉਂਦਾ ਹੈ ਤੇ ਇਸ ਦਾ ਦਿਮਾਗ ਨਾਲ ਸਿੱਧਾ ਸਬੰਧ ਹੈ। ਇਸ ਲਈ ਆਤਮਾ ਕੋਈ ਅਜਿਹੀ ਸੁਤੰਤਰ ਵਸਤ ਨਹੀਂ ਜੋ ਚੁੱਕੀ ਤੇ ਚੁੱਕਕੇ ਬੰਦੇ ਦੇ ਅੰਦਰ ਪਾ ਦਿੱਤੀ, ਜਿਵੇਂ ਕਿ ਬਾਈਬਲ ਦਾ ਕਹਿਣਾ ਹੈ: ਰੱਬ ਨੇ ਬੰਦੇ ਨੂੰ ਮਿੱਟੀ ਤੋਂ ਬਣਾਇਆ ਤੇ ਬਾਅਦ ਵਿਚ ਉਸ ਨੇ ਉਸ ਦੇ ਨੱਕ ਵਿਚ ਜ਼ਿੰਦਗੀ ਦਾ ਸਾਹ ਫੂਕ ਦਿੱਤਾ (ਬਾਈਬਲ, ਉਤਪਤੀ 2/18-19)

ਇੱਥੇ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਬਾਈਬਲ ਦੇ ਅਨੁਸਾਰ ਔਰਤ ਵਿਚ ਆਤਮਾ ਨਹੀਂ ਹੁੰਦੀ, ਕਿਉਂਕਿ ਉਸ ਨੂੰ ਯਹੋਵਾ (ਰੱਬ) ਨੇ ਆਦਮੀ ਦੀ ਪਸਲੀ ਤੋਂ ਪੈਦਾ ਕੀਤਾ ਸੀ (ਉਤਪਤੀ 2/20-22)

ਸਵਾਲ ਇਹ ਹੈ ਕਿ ਜੇ ਔਰਤ ਬਿਨਾਂ ਆਤਮਾ ਦੇ ਜੀਅ ਸਕਦੀ ਹੈ ਤਾਂ ਫਿਰ ਬੰਦੇ ਲਈ ਉਸ ਦੀ ਕੀ ਜ਼ਰੂਰਤ ਹੈ?

ਮੌਤ ਤੋਂ ਬਾਅਦ ਦੀ ਸਥਿਤੀ ਦੀ ਬਾਬਤ ਵੀ ਧਰਮ ਨੇ ਅਨੇਕ ਤਰ੍ਹਾਂ ਦੀਆਂ ਕਲਪਨਾਵਾਂ ਕੀਤੀਆਂ ਹੁੰਦੀਆਂ ਹਨ, ਜਿਨ੍ਹਾਂ 'ਚੋਂ ਇਕ ਵੀ ਸਹੀ ਸਿੱਧ ਨਹੀਂ ਕੀਤੀ ਜਾ ਸਕਦੀ।

ਹਿੰਦੂ ਧਰਮ ਅਨੁਸਾਰ ਆਤਮਾ ਚੰਗੇ-ਮਾੜੇ ਕਰਮਾਂ ਦੇ ਅਨੁਸਾਰ ਅਲੱਗ ਅਲੱਗ ਚੰਗੀਆਂ-ਮਾੜੀਆਂ ਜੂਨਾਂ ਵਿਚ ਜਨਮ ਲੈਂਦੀ। ਬਹੁਤ ਹੀ ਮਾੜੇ ਕੰਮ ਕਰਨ ਵਾਲਾ, ਕਹਿੰਦੇ ਹਨ ਕਿ ਗੰਦਗੀ ਦਾ ਕੀੜਾ ਬਣਦਾ ਹੈ। ਪਰ ਇਹ ਤਾਂ ਕਹਿਣ ਵਾਲਿਆਂ ਦੇ ਸੁਹਜ ਜਾਂ ਅਸੁਹਜ ਦਾ ਮਾਮਲਾ ਹੈ। ਗੰਦਗੀ ਦੇ ਕੀੜੇ ਲਈ ਗੰਦਗੀ ਦਾ ਉਹ ਅਰਥ ਕਦਾਪੀ ਨਹੀਂ ਹੋ ਸਕਦਾ ਜੋ ਗ੍ਰੰਥ ਲਿਖਣ ਵਾਲੇ ਵਿਦਵਾਨ ਦਾ ਸੀ। ਕੀੜੇ ਲਈ ਗੰਦਗੀ ਵਿਚ ਪੈਦਾ ਹੋਣਾ ਜਾਂ ਉਸ ਵਿਚ ਰਹਿਣਾ, ਉਸ ਨੂੰ ਖਾਣਾ, ਉਸ ਤਰ੍ਹਾਂ ਘਿਰਣਾ ਨਹੀਂ ਪੈਦਾ ਕਰਦਾ ਜਿਵੇਂ ਸਾਡੇ ਮਨਾਂ ਵਿਚ ਕਰਦਾ ਹੈ। ਕਹਿਣ ਦਾ ਭਾਵ ਇਹ ਕਿ ਕਰਮਾਂ ਦੇ ਫਲਾਂ ਦੀਆਂ ਗੱਲਾਂ ਅਸੀਂ ਆਪਣੇ ਹੀ ਪੈਮਾਨੇ ਨਾਲ ਬਣਾਈਆਂ ਹੋਈਆਂ ਹਨ।

ਹਿੰਦੂ ਧਰਮੀ ਦੁਨੀਆਂ ਵਿਚ 90 ਕਰੋੜ ਹਨ, ਪਰ ਇਸਾਈ ਅਤੇ ਮੁਸਲਮਾਨ ਕ੍ਰਮਵਾਰ 200 ਕਰੋੜ ਤੇ 130 ਕਰੋੜ ਹਨ। ਕੁੱਲ ਮਿਲਾ ਕੇ ਉਹ 330 ਕਰੋੜ ਬਣਦੇ ਹਨ। ਇਹ ਸਾਰੇ ਲੋਕ ਇਹ ਮੰਨਦੇ ਹੀ ਨਹੀਂ ਕਿ ਬੰਦੇ ਦਾ ਦੁਬਾਰਾ ਜਨਮ ਹੁੰਦਾ ਹੈ। ਇਨ੍ਹਾਂ ਵਿਚ ਕਦੇ ਕਿਸੇ ਨੂੰ ਅਖੌਤੀ ਪਿਛਲੇ ਜਨਮ ਦੀ ਯਾਦ ਨਹੀਂ ਆਈ। ਸਿਰਫ ਹਿੰਦੂਆਂ ਵਿਚ ਜੰਮੇ ਲੋਕਾਂ (ਬੱਚਿਆਂ) ਨੂੰ ਕਿਉਂ ਪਿਛਲੇ ਜਨਮ ਦੀਆਂ ਕਹਾਣੀਆਂ ਚੇਤੇ ਆਉਂਦੀਆਂ ਹਨ?

ਇਸਾਈ ਅਤੇ ਮੁਸਲਮਾਨ ਕਹਿੰਦੇ ਹਨ ਕਿ ਕਿਆਮਤ ਦੇ ਦਿਨ The Day of Judgement ਨੂੰ ਸਭ ਮੁਰਦੇ ਪੁਨਰਜੀਵਤ ਹੋ ਜਾਣਗੇ। ਉਸ ਸਮੇਂ ਉਨ੍ਹਾਂ ਦੇ ਕਰਮਾਂ ਦਾ ਫੈਸਲਾ ਕਰਕੇ ਉਨ੍ਹਾਂ ਨੂੰ ਸਦਾ ਲਈ ਸਵਰਗ ਜਾਂ ਨਰਕ ਵਿਚ ਭੇਜ ਦਿੱਤਾ ਜਾਵੇਗਾ।

ਇਹ ਸਵਰਗ-ਨਰਕ ਕਿਸੇ ਵੀ ਥਾਂ ਤੇ ਕਿਸੇ ਨੂੰ ਵੀ ਨਹੀਂ ਮਿਲੇ ਹਨ- ਨਾ ਆਕਾਸ਼ ਵਿਚ ਨਾ ਧਰਤੀ 'ਤੇ ਅਤੇ ਨਾ ਹੀ ਧਰਤੀ ਤੋਂ ਹੇਠਾਂ। ਰਿਗਵੇਦ ਵਿਚ ਸਵਰਗ ਦਾ ਜ਼ਿਕਰ ਤਾਂ ਮਿਲਦਾ ਹੈ ਪਰ ਨਰਕ ਸ਼ਬਦ ਉਸ ਵਿਚ ਕਿਧਰੇ ਵੀ ਨਹੀਂ ਮਿਲਦਾ। ਬਹੁਤ ਬਾਅਦ ਵਿਚ ਅਥਰਵਵੇਦ ਵਿਚ ਜਾ ਕੇ ਨਰਕ ਸ਼ਬਦ ਮਿਲਦਾ ਹੈ। ਇਸ ਦਾ ਮਤਲਬ ਹੈ ਕਿ ਰਿਗਵੈਦਿਕ ਕਾਲ ਵਿਚ ਨਰਕ ਦੀ ਅਜੇ ਕਲਪਨਾ ਹੀ ਨਹੀਂ ਕੀਤੀ ਗਈ ਸੀ।

ਵੇਦਾਂ ਦੀ ਵਿਆਖਿਆ ਕਰਨ ਵਾਲੇ ਬ੍ਰਾਹਮਣ-ਗ੍ਰੰਥਾਂ ਵਿਚ ਇਕ ਥਾਂ ਤੇ ਕਿਹਾ ਗਿਆ ਹੈ ਕਿ ਤੇਜ਼ ਰਫਤਾਰ ਵਾਲਾ ਘੋੜਾ ਇਕ ਦਿਨ ਵਿਚ ਜਿੰਨਾ ਸਫਰ ਤੈਅ ਕਰਦਾ ਹੈ, ਜੇ ਉਹ ਇਕ ਹਜ਼ਾਰ ਦਿਨ ਰੋਜ਼ ਓਨਾ ਸਫਰ ਤੈਅ ਕਰਦਾ ਰਹੇ ਤਾਂ ਸਵਰਗ ਆ ਜਾਂਦਾ ਹੈ। ਭਾਵ ਇਹ ਕਿ ਉਨੀ ਦੂਰੀ ਤੇ ਸਵਰਗ ਸਥਿਤ ਹੈ। ਪਰ ਅੱਜ ਤਾਂ ਘੋੜੇ ਨਾਲੋਂ ਵੀ ਤੇਜ਼ ਚੱਲਣ ਵਾਲੀਆਂ ਗੱਡੀਆਂ, ਮੋਟਰਾਂ, ਕਾਰਾਂ ਆਦਿ ਹਨ, ਹਵਾਈ ਜ਼ਹਾਜ਼ ਤੇ ਰਾਕਟ ਹਨ, ਪਰ ਕਿਸੇ ਨੂੰ ਕਿਧਰੇ ਉਹ ਸਵਰਗ ਨਹੀਂ ਲੱਭਾ ਜਿੱਥੇ ਘੋੜਾ ਹਜ਼ਾਰਵੇਂ ਦਿਨ ਪੁੱਜ ਸਕਦਾ ਹੈ। ਮਨੁੱਖ ਚੰਨ ਤੇ ਜਾ ਚੁੱਕਾ ਹੈ। ਮੰਗਲ ਦੇ ਧਰਾਤਲ 'ਤੇ ਉਸਦੇ ਰਾਕਟ ਪੁੱਜ ਚੁੱਕੇ ਹਨ ਅਤੇ ਉੱਥੋਂ ਸੂਚਨਾਵਾਂ ਭੇਜ ਰਹੇ ਹਨ।

*ਬਾਕੀ ਸਫਾ 24 'ਤੇ*



# *ਔਰਤਾਂ - ਬਾਹਰਲੀ ਕਸਰ- ਯਥਾਰਥ ਕੀ ਹੈ?*

*ਪ੍ਰੋ. ਜਸਵੰਤ ਕੌਰ (ਡਾ.)*

ਬਾਹਰਲੀ ਕਸਰ ਦਾ ਭੂਤ ਆਮ ਤੌਰ 'ਤੇ ਔਰਤ ਨੂੰ ਹੀ ਚੰਬੜਦਾ ਹੈ। ਇਸਦਾ ਮੁੱਖ ਕਾਰਨ ਤਾਂ ਅਗਿਆਨਤਾ ਦੀ ਘਾਟ ਅਤੇ ਸੱਚ ਦੀ ਅਣਜਾਣਤਾ ਹੁੰਦਾ। ਅਲਪ-ਵਿਵੇਕਸ਼ੀਲ ਔਰਤਾਂ ਇਸਦੀ ਗਰਿਫਤ ਵਿਚ ਜਲਦੀ ਫਸ ਜਾਂਦੀਆਂ ਹਨ। ਦੂਜਿਆਂ ਦੀਆਂ ਗੱਲਾਂ ਵਿਚ ਛੇਤੀ ਆ ਜਾਂਦੀਆਂ ਹਨ। ਅਵਿੱਦਿਆ ਕਾਰਨ ਜਾਂ ਅਲਪ-ਵਿੱਦਿਆ ਕਾਰਨ ਉਹ ਵਹਿਮਾਂ-ਭਰਮਾਂ ਦਾ ਸ਼ਿਕਾਰ ਜਲਦੀ ਹੋ ਜਾਂਦੀਆਂ ਹਨ।

ਘੱਟ ਪੜ੍ਹੇ ਲਿਖੇ ਜਾਂ ਅਨਪੜ੍ਹ ਮਾਪੇ ਆਪ ਵੀ ਤਰਕਸ਼ੀਲ ਸੋਚ ਵਾਲੇ ਨਹੀਂ ਹੁੰਦੇ। ਜਿਵੇਂ ਕਹਿੰਦੇ ਹਨ ਮਾਵਾਂ ਹੀ ਬੱਚੀਆਂ ਦਾ ਮੁਢਲਾ ਸਕੂਲ ਹੁੰਦੀਆਂ ਹਨ ਜੇਕਰ ਉਹ ਹੀ ਅਗਿਆਨੀ ਹੋਣ ਤਾਂ ਧੀਆਂ ਨੇ ਗਿਆਨ ਕਿੱਥੋਂ ਪ੍ਰਾਪਤ ਕਰਨਾ ਹੈ? ਸਰੀਰਕ ਸਫਾਈ, ਮਾਸਿਕ-ਧਰਮ ਬਾਰੇ ਅਗਿਆਨਤਾ; ਬੱਚਿਆਂ ਦੀ ਸਾਂਭ-ਸੰਭਾਲ, ਗਰਭ-ਅਵਸਥਾ ਵਿਚਲੀਆਂ ਮੁਸ਼ਕਲਾਂ ਆਦਿ ਜਿੰਨੇ ਵੀ ਮਸਲੇ ਹਨ ਜਿਨ੍ਹਾਂ ਬਾਰੇ ਮਾਵਾਂ ਕਦੇ ਵੀ ਧੀਆਂ ਨੂੰ ਸੁਚੇਤ ਨਹੀਂ ਕਰਦੀਆਂ, ਸਿੱਟੇ ਵਜੋਂ ਜਦੋਂ ਲੜਕੀਆਂ ਨੂੰ ਇਨ੍ਹਾਂ ਮੁਸ਼ਕਲਾਂ ਨੂੰ ਝੱਲਣਾ ਪੈਂਦਾ ਹੈ ਤਾਂ ਉਹ ਕਈ ਤਰ੍ਹਾਂ ਦੇ ਵਹਿਮਾਂ ਵਿਚ ਫਸ ਜਾਂਦੀਆਂ ਹਨ।

ਮਾਸਿਕ-ਧਰਮ ਵੇਲੇ ਲੜਕੀਆਂ ਵਿਚ ਖੂਨ ਦੀ ਘਾਟ ਆਮ ਤੌਰ 'ਤੇ ਆ ਜਾਂਦੀ ਹੈ। ਇਸ ਸਮੇਂ ਦੌਰਾਨ ਬੱਚੀਆਂ ਕਮਜ਼ੋਰ ਹੋ ਜਾਂਦੀਆਂ ਹਨ। ਕਿੰਨੀਆਂ ਕੁ ਮਾਵਾਂ ਇਨ੍ਹਾਂ ਦਿਨਾਂ ਵਿਚ ਉਨ੍ਹਾਂ ਦੀ ਖੁਰਾਕ ਦਾ ਧਿਆਨ ਰਖਦੀਆਂ ਹਨ। ਵਿਚਾਰੀਆਂ ਕੁੜੀਆਂ ਪੀਲੇ-ਵਸਾਰ ਮੂੰਹਾਂ ਨਾਲ ਗੁਨਾਹਗਾਰਾਂ ਵਰਗੇ ਵਰਤਾਓ ਕਰਦੀਆਂ ਹਨ। ਟੁੱਟੇ ਜਿਹੇ ਸਰੀਰਾਂ ਨਾਲ ਤੁਰੀਆਂ ਫਿਰਦੀਆਂ ਹਨ। ਅਤੀ ਖੂਨ ਵਹਾਓ ਨਾਲ ਜੇ ਉਨ੍ਹਾਂ ਨੂੰ ਦੰਦ-ਛਿੱਕੜ, ਨੀਮ-ਬੇਹੋਸ਼ੀ ਜਾਂ ਚੱਕਰ ਆਦਿ ਆ ਜਾਵੇ ਤਾਂ ਮਾਵਾਂ ਗੱਲ ਦੀ ਤਹਿ ਤੱਕ ਜਾਣ ਦੀ ਬਜਾਏ, ਹਥੌਲਾ ਜਾਂ ਕਸਰ ਤੋਂ ਛੁਟਕਾਰਾ ਪਾਣ ਲਈ ਹੀ ਉਪਰਾਲੇ ਕਰਦੀਆਂ ਹਨ। ਕੋਈ ਮਾਂ ਨਹੀਂ ਸੋਚਦੀ ਕਿ ਇਸਨੂੰ ਖੁਰਾਕ ਦੀ ਬਹੁਤਾਤ ਜਾਂ ਮਨੋਵਿਗਿਆਨਕ ਥਾਪੜੇ ਦੀ ਲੋੜ ਹੈ।

ਅਲਪ-ਗਿਆਨੀ ਲੜਕੀਆਂ ਵਿਆਹ ਉਪਰੰਤ ਛੇਤੀ ਹੀ ਮਾਵਾਂ ਬਣ ਜਾਂਦੀਆਂ ਹਨ। ਬੱਚੇ ਸੰਭਾਲਣ ਦੀ ਜਾਚ, ਨਿੱਕੀਆਂ ਨਿੱਕੀਆਂ ਬੀਮਾਰੀਆਂ ਤੋਂ ਬਚਾਓ, ਬੱਚੇ ਦੀ ਸਿਹਤ ਸਫਾਈ ਵਰਗੀਆਂ ਗੱਲਾਂ ਦੇ ਗਿਆਨ ਤੋਂ ਉਹ ਕੋਰੀਆਂ ਹੀ ਹੁੰਦੀਆਂ ਹਨ। ਜੇਕਰ ਉਹਨਾਂ ਨੂੰ ਇਹ ਗਿਆਨ ਕਿਸੇ ਨੇ ਦਿੱਤਾ ਹੋਵੇ ਕਿ ਕਿੰਨੇ ਇਹਤਿਹਾਤ ਜਾਂ ਸੁਚੇਤਤਾ ਨਾਲ ਉਹਨਾਂ ਬੱਚੇ ਨੂੰ ਸੰਭਾਲਣਾ ਹੈ ਤਾਂ ਸਾਡਾ ਸਮਾਜ ਫੁੱਲਾਂ ਵਾਂਗ ਖੁਸ਼ਬੂ ਵੰਡ ਸਕਦਾ ਹੈ। ਹੁੰਦਾ ਇਹ ਹੈ ਕਿ ਆਪਣੀ ਸਰੀਰਕ ਸਫਾਈ ਵਲੋਂ ਅਵੇਸਲਾਪਣ, ਆਪਣੀ ਖੁਰਾਕ ਦੀ ਅਣਗਹਿਲੀ, ਬੱਚੇ ਦੀ ਸਿਹਤ ਸਫਾਈ ਅਤੇ ਖੁਰਾਕ ਵੱਲੋਂ ਅਗਿਆਨਤਾ, ਉਨ੍ਹਾਂ ਬੱਚੀਆਂ ਨੂੰ ਕਈ ਮੁਸੀਬਤਾਂ ਵਿਚ ਪਾ ਦਿੰਦੀ ਹੈ। ਬੱਚੇ ਨੂੰ ਸੋਕੜਾ, ਕਮਜ਼ੋਰੀ, ਡਾਇਰੀਆ, ਦਸਤ ਆਦਿ ਕਈ ਬੀਮਾਰੀਆ ਆ ਚੰਬੜਦੀਆਂ ਹਨ। ਸੱਸਾਂ ਉਨ੍ਹਾਂ ਬੱਚੀਆਂ ਨੂੰ ਕੋਈ ਸਿਹਤਮੰਦ ਢੰਗ ਦੱਸਣ ਦੀ ਬਜਾਇ ਧਾਗੇ-ਤਬੀਤਾਂ ਮਗਰ ਲੱਗ ਤੁਰਦੀਆਂ ਹਨ।

ਘਰ ਗ੍ਰਹਿਸਤੀ ਨੂੰ ਚਲਾਉਣ ਲਈ ਪਤੀ-ਪਤਨੀ ਬਰਾਬਰ ਦੇ ਸਾਥੀ ਹੁੰਦੇ ਹਨ। ਅਕਲ ਦੀ ਘਾਟ, ਚੁਲਬੁਲੇਪਨ ਦੀ ਅਣਹੋਂਦ, ਚੁਸਤੀ, ਸਲੀਕੇ ਦੀ ਘਾਟ ਕਾਰਨ ਘਰ ਦੀ ਸੰਭਾਲ ਅਤੇ ਪਤੀ ਨੂੰ ਆਕਰਸ਼ਤ ਕਰਨ ਵੱਲੋਂ ਅਵੇਸਲਾਪਣ ਘਰ ਵਿਚ ਆਪਸੀ ਤਣਾਓ ਪੈਦਾ ਕਰ ਦਿੰਦੇ ਹਨ। ਘਰਾਂ ਵਿਚਲੇ ਬਹੁਤੇ ਕਲੇਸ਼ ਅਕਲਹੀਣਤਾ ਅਤੇ ਦੂਰਦਰਸ਼ਤਾ ਦੀ ਘਾਟ ਕਾਰਨ ਹੁੰਦੇ। ਬੱਚੀਆਂ ਨੂੰ ਅਕਲ ਉਦੋਂ ਆਉਂਦੀ ਹੈ ਜਦੋਂ ਪਾਣੀ ਸਿਰਾਂ ਉਪਰੋਂ ਲੰਘ ਚੁੱਕਦਾ ਹੈ। ਪਤੀ ਕਿਸੇ ਚੁਲਬੁਲੀ ਜਿਹੀ ਔਰਤ ਵੱਲ ਆਕਰਸ਼ਿਤ ਹੋ ਕੇ ਆਪਣੀ ਪਤਨੀ ਵਲੋਂ ਅਵੇਸਲਾ ਹੋ ਜਾਂਦਾ ਹੈ। ਕੁੜੀਆਂ ਨੂੰ ਦੌਰੇ ਪੈਣ ਲਗ ਪੈਂਦੇ ਹਨ। ਮਾਨਸਿਕ ਕਸ਼ਟ ਦੀ ਗਰਕਣ ਵਿਚ ਫਸਕੇ ਉਹ ਹੋਰ ਤਣਾਓ ਵਿਚ ਘਿਰ ਜਾਂਦੀਆਂ ਹਨ। ਘਰਦੇ ਚੇਲੇ ਚਾਟੜਿਆਂ ਦੇ ਅੱਡੇ ਚੜ੍ਹ ਜਾਂਦੇ ਹਨ। ਸਭ ਪਾਸੇ ਉਜਾੜਾ ਹੀ ਉਜਾੜਾ ਨਜ਼ਰ ਆਉਂਦਾ ਹੈ।

ਇਕ ਵਾਰੀ ਦੀ ਗੱਲ ਹੈ ਕਿ ਇਕ ਸਧਾਰਨ ਜਿਹੀ ਕੁੜੀ ਸਹੁਰੇ ਘਰ ਵਿਆਹੀ ਆਈ। ਉਦੋਂ ਬਹੁਤ ਹੀ ਸੰਗ-ਸੰਕੋਚ ਦਾ ਜ਼ਮਾਨਾ ਹੁੰਦਾ ਸੀ। ਨਵ-ਵਿਆਹੀਆਂ ਕਾਫੀ ਚਿਰ ਬਾਅਦ ਟੱਬਰ ਦੇ ਜੀਆਂ ਨਾਲ ਘੁਲ-ਮਿਲਦੀਆਂ ਸਨ। ਅਚਾਨਕ ਰਾਤ ਨੂੰ ਉਸ ਵਿਆਹੁਤਾ ਦੇ ਪੇਟ ਵਿਚ ਸੂਲ ਦੀ ਤਰ੍ਹਾਂ ਐਨੀ ਦਰਦ ਹੋਈ ਕਿ ਉਹ ਬੇਹੋਸ਼ ਹੋ ਗਈ। ਬੇਹੋਸ਼ੀ ਵਿਚ ਹੀ ਉਸਦੇ ਸਾਰੇ ਕਪੜੇ ਗੰਦਗੀ ਨਾਲ ਭਰ ਗਏ। ਘਰ ਦੇ ਜੀਆਂ ਨੇ ਉਸਨੂੰ ਨੁਹਾ ਧੁਆ ਕੇ ਕਪੜੇ ਬਦਲੇ। ਘਰ ਦਾ ਇਕ ਬਜ਼ੁਰਗ ਉਸਦੇ ਸਿਰਹਾਣੇ ਬੈਠ ਕੇ ਪਾਠ ਕਰਨ ਲੱਗਾ। ਕਿਉਂਕਿ ਸਾਰਿਆਂ ਨੂੰ ਇਹ ਵਹਿਮ ਹੋ ਗਿਆ ਕਿ ਇਸ ਨੂੰ ਕੋਈ ਬਾਹਰਲੀ ਕਸਰ ਹੋ ਗਈ ਹੈ। ਕੋਈ ਆਖੇ ਇਹਦੀ ਸੌਕਣ ਨੇ ਇਹਨੂੰ ਵਿੰਨ ਸੁੱਟਿਆ ਹੈ ਕਿਉਂਕਿ ਘਰ ਵਾਲੇ ਦੀ ਪਹਿਲੀ ਪਤਨੀ ਮਰ ਚੁੱਕੀ ਸੀ। ਔਰਤਾਂ ਦੇ ਆਪਣੇ ਘੜੇ ਕਾਨੂੰਨ ਮੁਤਾਬਿਕ ਨਵੀਂ ਵਹੁਟੀ ਦੇ ਸੌਕਣ-ਮੁਹਰਾ ਨਹੀਂ ਸੀ ਪਾਇਆ ਗਿਆ। ਅਸਲ ਵਿਚ ਇਸ ਸਭ ਕੁਝ ਦਾ ਕਾਰਨ ਉਸ ਲੜਕੀ ਦੁਆਰਾ ਅਵਾਗੌਣ ਖਾਣ ਨਾਲ ਜਾਂ ਬਦਪ੍ਰਹੇਜ਼ੀ ਕਾਰਣ ਵਾਪਰਿਆ ਸੀ।

ਮਾਨਸਿਕ ਰੋਗ ਬਹੁਤੀ ਵਾਰੀ ਘਰੇਲੂ ਤੰਗੀਆਂ ਵਿਚੋਂ ਵੀ ਪੈਦਾ ਹੁੰਦੇ ਹਨ ਜਿੰਨ੍ਹਾਂ ਨੂੰ ਬਾਹਰਲੀ ਕਸਰ ਦਾ ਨਾਂ ਦੇ ਦਿੱਤਾ ਜਾਂਦਾ ਹੈ।। ਇਕ ਪਰਿਵਾਰ ਦਾ ਇਕ ਮੁੰਡਾ ਪਹਿਲਾਂ ਹੀ ਵਿਆਹਿਆ ਹੋਇਆ ਸੀ। ਉਸਦੀ ਘਰ ਵਾਲੀ ਚੰਗੇ ਘਰਾਣੇ ਦੀ ਸਾਊ ਕੁੜੀ ਸੀ। ਉਸਨੇ ਸਾਰਾ ਘਰ ਸੰਭਾਲਿਆ ਹੋਇਆ ਸੀ। ਕੁਦਰਤੀ ਹੈ ਕਿ ਘਰ ਦੀ ਗੁਥਲੀ ਵੀ ਉਹਨੂੰ ਹੀ ਉਹਦੀ ਸੱਸ ਨੇ ਫੜਾ ਦਿੱਤੀ ਹੋਈ ਸੀ। ਜਦੋਂ ਛੋਟਾ ਮੁੰਡਾ ਵਿਆਹਿਆ ਤਾਂ ਉਹਦੀ ਘਰ ਵਾਲੀ ਬਹੁਤ ਤੇਜ਼ ਤੇ ਚੁਸਤ ਆਈ। ਛੋਟਾ ਮੁੰਡਾ ਵੀ ਵੱਡੇ ਨਾਲੋਂ ਤੇਜ਼ ਸੀ ਅਤੇ ਸੀ ਵੀ ਲਾਈਲੱਗ। ਘਰ ਵਾਲੀ ਨੇ ਆਉਂਦਿਆਂ ਹੀ ਉਸਨੂੰ ਹੱਥਾਂ ਵਿਚ ਕਰ ਲਿਆ। ਘਰ ਵਿਚੋਂ ਕੀਮਤੀ ਚੀਜ਼ਾਂ, ਗਹਿਣੇ ਤੇ ਪੈਸੇ ਆਦਿ ਚੋਰੀ ਹੋਣ ਲੱਗੇ। ਘਰ

ਵਿਚ ਕਿਸੇ ਥਾਂ ਰੱਖੇ ਪੈਸਿਆਂ ਦਾ ਕੁਝ ਹਿੱਸਾ ਲੱਭਦਾ ਹੀ ਨਾ। ਫਿਰ ਬੈੱਡ ਅਤੇ ਕੱਪੜੇ ਸੜਨ ਲੱਗੇ, ਫਿਰ ਹੋਰ ਚੀਜ਼ਾਂ ਵੀ। ਘਰ ਦੇ ਬੜੇ ਦੁਖੀ ਹੋਏ। ਕਦੀ ਸਿਆਣਿਆਂ ਵੱਲ ਭੱਜਣ ਕਦੀ ਕਿਤੇ।

ਮੈਨੂੰ ਉਨ੍ਹਾਂ ਦੇ ਕਿਸੇ ਰਿਸ਼ਤੇਦਾਰ ਨੇ ਇਹ ਕਹਾਣੀ ਸੁਣਾਈ। ਮੈਂ ਬਹੁਤ ਪਹਿਲਾਂ ਡਾ. ਕਾਵੂਰ ਦੀਆਂ ਪੁਸਤਕਾਂ ਪੜ੍ਹੀਆਂ ਹੋਈਆਂ ਸਨ। ਮੈਨੂੰ ਇਸ ਤਰ੍ਹਾਂ ਦੀਆਂ ਕਈ ਘਟਨਾਵਾਂ ਦਾ ਗਿਆਨ ਵੀ ਸੀ। ਮੈਂ ਉਨ੍ਹਾਂ ਦੇ ਰਿਸ਼ਤੇਦਾਰ ਨੂੰ ਪੁੱਛਿਆ ਇਹ ਸਭ ਕੁਝ ਨਵੀਂ ਬਹੂ ਦੇ ਆਉਣ ਤੇ ਹੀ ਸ਼ੁਰੂ ਹੋਇਆ ਹੈ? ਉਨ੍ਹਾਂ ਨੇ 'ਹਾਂ' ਕਿਹਾ। ਮੈਂ ਉਹਨਾਂ ਨੂੰ ਕਿਹਾ ਕਿ ਛੋਟੀ ਬਹੂ ਤੁਹਾਡੇ ਘਰ ਵਿਚ ਰਹਿਣਾ ਨਹੀਂ ਚਾਹੁੰਦੀ। ਉਹ ਆਪਣਾ ਘਰ ਤੇ ਪੈਸਾ ਅਲੱਗ ਕਰਨਾ ਚਾਹੁੰਦੀ ਹੈ।

ਉਹਨਾਂ ਨੇ ਇਸ ਗੱਲ ਦੀ ਦਰਿਆਫਤ ਕੀਤੀ ਤਾਂ ਗੱਲ ਸਹੀ ਨਿਕਲੀ। ਉਹਨਾਂ ਦੇ ਪਰਿਵਾਰ ਦੇ ਮੁਖੀ ਨੇ ਮੁੰਡੇ ਨੂੰ ਤਾੜਿਆ "ਚੁੱਕੋ ਸਮਾਨ ਡੰਗਰਾਂ ਵਾਲੇ ਵਾੜੇ ਵਿਚ ਜਾ ਰਹੋ। ਅਲੱਗ ਘਰ ਛੱਤ ਕੇ ਦੇਣ ਦੀ ਮੇਰੇ ਵਿਚ ਹਿੰਮਤ ਨਹੀਂ। ਨਹੀਂ ਤਾਂ ਚੁੱਪ ਕਰਕੇ ਇੱਥੇ ਬੈਠੇ ਰਹੋ।" ਮੁੜਕੇ ਉਨ੍ਹਾਂ ਦੇ ਘਰ ਕੋਈ ਘਟਨਾ ਨਹੀਂ ਵਾਪਰੀ। ਛੋਟੀ ਬਹੂ ਵੀ ਤੱਕਲੇ ਵਾਂਗ ਸਿੱਧੀ ਹੋ ਗਈ।

ਮਾਨਸਿਕ ਰੋਗ ਦਾ ਤਾਂ ਬਹਾਨਾ ਹੀ ਹੁੰਦਾ ਹੈ। ਅਸਲ ਵਿਚ ਇਹੋ ਜਿਹੀਆਂ ਸਮੱਸਿਆਵਾਂ ਆਮ ਕਰਕੇ ਘਰੇਲੂ ਹੀ ਹੁੰਦੀਆਂ ਹਨ। ਸਿਆਣੇ ਲੋਕ ਆਪਣੀ ਸੂਝ ਨਾਲ ਇਨ੍ਹਾਂ ਦਾ ਨਿਸਤਾਰਾ ਕਰ ਲੈਂਦੇ ਹਨ। ਗਰੀਬ ਅਤੇ ਅਗਿਆਨੀ ਇਨ੍ਹਾਂ ਦੀ ਗਰਿਫਤ ਵਿਚ ਫਸ ਕੇ ਅਖੌਤੀ ਬਾਬਿਆਂ ਅਤੇ ਸਾਧਾਂ ਸੰਤਾਂ ਪਾਸੋਂ ਲੁੱਟ ਹੁੰਦੇ ਹਨ।

ਇਸੇ ਤਰ੍ਹਾਂ ਇਕ ਲੜਕੀ ਦਾ ਪਤੀ ਸਰੀਰਕ ਪੱਖੋਂ ਉਸਨੂੰ ਸੰਤੁਸ਼ਟ ਨਹੀਂ ਸੀ ਕਰ ਸਕਦਾ। ਘਰ ਵਿਚ ਉਸ ਦੀਆਂ ਤਿੰਨ ਭੈਣਾਂ ਹੋਰ ਸਨ। ਮਾਪੇ ਵੀ ਗਰੀਬ ਸਨ। ਸਹੁਰਾ ਘਰ ਛੱਡਕੇ ਪੇਕੀਂ ਬੈਠਣਾ ਵੀ ਔਖਾ ਸੀ। ਮਾਪਿਆਂ ਦੀ ਬਦਨਾਮੀ ਸਬਹਿਣੀ ਵੀ ਮੁਸ਼ਕਿਲ। ਉਹਨੂੰ ਫਿੱਟ ਪੈਣ ਲੱਗੇ। ਘਰ ਦਿਆਂ ਨੇ ਕਈ ਡਾਕਟਰਾਂ ਨੂੰ ਦਿਖਾਇਆ, ਵਿਚਲੀ ਗੱਲ ਕਿਸੇ ਨੂੰ ਵੀ ਨਾ ਦੱਸੀ। ਅਖੀਰ ਇਕ ਚੁਸਤ ਔਰਤ ਉਸਨੂੰ ਕਿਸੇ ਡੇਰੇ ਵਿਚ ਜਾਕੇ ਦਸ ਦਿਨ ਸੇਵਾ ਕਰਨ ਦਾ ਸੁਝਾਅ ਦੇ ਆਈ। ਲੜਕੀ ਨਾਲ ਡੇਰੇ ਦੇ ਸਾਧ ਨੇ ਸਰੀਰ ਸਬੰਧ ਬਣਾ ਲਏ। ਉਹ ਇਕ ਪੁੱਤਰ ਦੀ ਮਾਂ ਬਣ ਗਈ। ਉਹ ਸਮਝਦੀ ਹੈ ਕਿ ਮੈਂ ਕਿਉਂ ਲੋਕਾਂ ਵਿਚ ਸਾਧ ਨੂੰ ਬੁਰਾ ਆਖਾਂ। ਜੋ ਪਤੀ ਨੇ ਨਹੀਂ ਦਿੱਤਾ ਸਾਧ ਨੇ ਦੇ ਦਿੱਤਾ। ਸਮਾਜਕ ਪੱਖੋਂ ਭੱਲ ਵੀ ਬਣ ਗਈ। ਮਾਨਸਿਕ ਰੋਗ ਵੀ ਹਟ ਗਿਆ। ਇਹੋ ਜਿਹੇ ਸਮਾਜਕ ਮਸਲਿਆਂ ਨੂੰ ਉਛਾਲਣ ਵਿਚ ਲੋਕ ਆਪਣੀ ਹੱਤਕ ਸਮਝਦੇ ਹਨ।

ਸੋ ਵਧੇਰੇ ਮਾਨਸਿਕ ਰੋਗਣਾਂ ਘਰੇਲੂ ਸਮੱਸਿਆਵਾਂ ਵਿਚ ਹੀ ਗ੍ਰਸਤ ਹੁੰਦੀਆਂ ਹਨ। ਕਈ ਵਾਰ ਤਾਂ ਅਕਲ ਹੈਰਾਨ ਹੁੰਦੀ ਹੈ ਕਿ ਇਹੋ ਜਿਹੇ ਸਮਾਜਕ ਨਿਯਮਾਂ ਵਿਚ ਔਰਤ ਕੀ ਕਰੇ। ਕਈ ਮਾਨਸਿਕ ਰੋਗ ਕਲੇਸ਼ ਦੇ ਆਰਥਿਕ ਕਾਰਨ ਵੀ ਹੁੰਦੇ ਹਨ। ਸੋ ਯਥਾਰਥ ਜਾਨਣ ਨਾਲ ਕਈਆਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਯਥਾਰਥ ਜਾਨਣ ਲਈ ਗਿਆਨ ਜ਼ਰੂਰੀ ਹੈ। ਗਿਆਨ ਤਾਂ ਤਰਕਸ਼ੀਲ ਵਿਦਿਆ ਰਾਹੀਂ ਹੀ ਪ੍ਰਾਪਤ ਹੋ ਸਕਦਾ ਹੈ।

*ਖ਼ਾਲਸਾ ਕਾਲਜ, ਬੇਲਾ (ਰੋਪੜ)*

*ਸਫਾ 22 ਦੀ ਬਾਕੀ*

ਪਰ ਉਹ ਸਵਰਗ ਕਿਧਰੇ ਨਜ਼ਰੀਂ ਨਹੀਂ ਆਇਆ ਜਿਥੇ ਘੋੜਾ ਹਜ਼ਾਰਵੇਂ ਦਿਨ ਪੁੱਜ ਸਕਦਾ ਹੈ। ਨਰਕ ਦੀ ਬਾਬਤ ਰਾਹ ਦਾ ਕਿਸੇ ਨੂੰ ਸ਼ਾਇਦ ਪਤਾ ਨਹੀਂ। ਇਸ ਲਈ ਉਥੇ ਘੋੜਾ ਕਿੰਨਵੇਂ ਦਿਨ ਪੁੱਜਦਾ ਹੈ, ਇਸ ਬਾਬਤ ਕੁੱਝ ਨਹੀਂ ਦੱਸਿਆ ਗਿਆ।

ਦਰਅਸਲ, ਹਰੇਕ ਧਰਮ ਨੇ ਆਪਣੀ ਵੱਧ ਤੋਂ ਵੱਧ ਸੁੱਖ ਦੀ ਕਲਪਨਾ ਦੇ ਅਨੁਸਾਰ ਸਵਰਗ ਦਾ ਨਕਸ਼ਾ ਤਿਆਰ ਕੀਤਾ ਹੈ। ਅਰਬ ਵਿਚ ਕਿਉਂਕਿ ਪਾਣੀ ਦੀ ਘਾਟ ਸੀ, ਹਰਿਆਲੀ ਬਹੁਤ ਥੋੜ੍ਹੀ ਸੀ, ਛਾਂ-ਦਾਰ ਰੁੱਖ ਨਹੀਂ ਦੇ ਬਰਾਬਰ ਸਨ, ਇਸ ਲਈ ਕੁਰਾਨ ਨੇ ਜਿਸ ਸਵਰਗ ਦੀ ਕਲਪਨਾ ਕੀਤੀ ਹੈ ਉਸ ਵਿਚ ਸੰਘਣੀ ਛਾਂ ਵਾਲੇ ਰੁੱਖ ਹੋਣਗੇ। ਸਾਫ ਤੇ ਠੰਡੇ ਪਾਣੀਆਂ ਦੀਆਂ ਨਹਿਰਾਂ ਵਗਣਗੀਆਂ। ਉਸ ਸਮੇਂ ਅੱਜ ਦੇ ਏਅਰ-ਕੰਡੀਸ਼ਨਰਾਂ, ਫਰਿੱਜ਼ਾਂ, ਵਾਟਰ ਕੂਲਰਾਂ ਆਦਿ ਦੀ ਕਲਪਨਾ ਵੀ ਨਹੀਂ ਹੋ ਸਕਦੀ ਸੀ, ਜਦਕਿ ਇਹ ਉਕਤ ਸਵਰਗ ਦੀਆਂ ਸੁਵਿਧਾਵਾਂ ਨਾਲੋਂ ਵੀ ਜ਼ਿਆਦਾ ਵਧੀਆ ਠੰਡਾ ਵਾਤਾਵਰਣ ਅਤੇ ਜ਼ਿਆਦਾ ਠੰਡਾ ਤੇ ਸਾਫ ਪੀਣ ਵਾਲਾ ਪਾਣੀ ਮੁਹੱਈਆ ਕਰਦੇ ਹਨ। ਉਸ ਕਲਪਿਤ ਸਵਰਗ ਨਾਲੋਂ ਤਾਂ ਧਰਤੀ 'ਤੇ ਹੀ ਕਿਤੇ ਜ਼ਿਆਦਾ ਸੁਵਿਧਾਵਾਂ ਅੱਜ ਉਪਲੱਬਧ ਹਨ।

ਸਾਰੇ ਸਵਰਗਾਂ ਵਿਚ ਔਰਤ ਨੂੰ ਵਿਸ਼ੇਸ਼ ਆਕਰਸ਼ਨ ਵਜੋਂ ਪੇਸ਼ ਕੀਤਾ ਗਿਆ ਹੈ। ਹਿੰਦੂਆਂ ਦੇ ਸਵਰਗ ਵਿਚ 'ਅਪਸਰਾਵਾਂ' ਹਨ ਤੇ ਮੁਸਲਮਾਨਾਂ ਦੇ ਸਵਰਗ ਵਿਚ 'ਹੂਰਾਂ' ਹਨ। ਇਸਲਾਮੀ ਬਹਿਸ਼ਤ ਵਿਚ ਗੁਦਾ ਮੈਥੁਨ ਲਈ ਗੁਲਾਮ ਵੀ ਉਪਲੱਬਧ ਹਨ। ਇਕ ਇਕ ਲਈ ਕਈ ਕਈ। ਇਹ ਸਵਰਗ ਹੈ ਜਾਂ ਏਡਜ਼ ਫੈਲਾਉਣ ਦਾ ਕੇਂਦਰ?

ਇਹ ਸਾਰੇ ਸਵਰਗ ਮਰਦਵਾਦੀ ਹਨ। ਇੱਥੇ ਮਰਦਾਂ ਨੂੰ ਤਾਂ ਕਈ ਕਈ ਹੂਰਾਂ-ਅਪਸਰਾਵਾਂ ਮਿਲਣਗੀਆਂ ਪਰ ਉੱਥੇ ਜਾਣ ਵਾਲੀਆਂ ਔਰਤਾਂ ਲਈ ਕਈ ਕਈ ਮਰਦਾਂ ਦਾ ਪ੍ਰਬੰਧ ਨਹੀਂ ਹੈ। ਲਗਦੈ ਕਿ ਉਨ੍ਹਾਂ ਖੁਦ ਲਈ ਸਵਰਗ ਹੈ ਹੀ ਨਹੀਂ, ਸਗੋਂ ਉਹ ਤਾਂ ਉੱਥੇ ਕੇਵਲ ਸੁੰਦਰ ਇਸ਼ਤਿਹਾਰ ਜਾਂ ਮਾਡਲ ਵਜੋਂ ਹੀ ਹਾਜ਼ਰ ਕੀਤੀਆਂ ਜਾਂਦੀਆਂ ਹਨ।

ਜੇ ਧਰਮ ਗ੍ਰੰਥਾਂ ਦੇ ਸਮਿਆਂ ਵਿਚ ਨਾਰੀ-ਚੇਤਨਾ ਦਾ ਸੰਕਲਪ ਵਿਕਸਿਤ ਹੋ ਚੁੱਕਾ ਹੁੰਦਾ ਤਾਂ ਸ਼ਾਇਦ ਸਵਰਗ ਦੀ ਵਿਉਂਤ ਕੁਝ ਹੋਰ ਤਰ੍ਹਾਂ ਦੀ ਹੁੰਦੀ।

ਇਹ ਵੀ ਇਕ ਅਜੀਬ ਗੱਲ ਹੈ ਕਿ ਹਿੰਦੂ ਨੂੰ ਉਥੇ ਸਵਰਗ ਅਤੇ ਉੱਥੇ ਬਿਰਾਜਮਾਨ ਉਸੇ ਦੇਵੀ ਦੇਵਤਾ ਦਾ ਸੁਪਨਾ ਆਉਂਦਾ ਹੈ ਜਿਸ ਬਾਬਤ ਉਸਨੇ ਬਚਪਨ ਤੋਂ ਲੈ ਕੇ ਸੁਣਿਆ ਜਾਂ ਪੜ੍ਹਿਆ ਹੁੰਦਾ ਹੈ। ਜਦੋਂ ਵੀ ਕਿਸੇ ਹਿੰਦੂ ਨੂੰ ਸਵਰਗ ਦਾ ਸੁਫਨਾ ਆਇਆ, ਉਸਨੂੰ ਉੱਥੇ ਕਦੇ ਵੀ ਨਾ ਈਸਾ ਦੇ ਦਰਸ਼ਨ ਹੋਏ; ਨਾ ਮਹੁੰਮਦ ਸਾਹਿਬ ਦੇ। ਇਸੇ ਤਰ੍ਹਾਂ ਕਿਸੇ ਇਸਾਈ ਜਾਂ ਮੁਸਲਮਾਨ ਨੂੰ Paradise ਜਾਂ ਬਹਿਸ਼ਤ ਵਿਚ ਸ੍ਰੀਰਾਮ, ਸ੍ਰੀ ਕ੍ਰਿਸ਼ਨ ਆਦਿ ਦੇ ਕਦੇ ਦੀਦਾਰ ਨਹੀਂ ਹੁੰਦੇ। ਸਾਫ ਹੈ, ਹਰ ਧਰਮ ਨੇ ਆਪਣਾ ਆਪਣਾ ਕਾਊਂਟਰ ਖੋਲ੍ਹਿਆ ਹੋਇਆ ਹੈ ਤੇ ਕੋਈ ਵੀ ਆਪਣੇ ਕਲਾਇੰਟ ਨੂੰ ਦੂਜੇ ਦੇ ਕਾਊਂਟਰ ਵੱਲ ਨਹੀਂ ਜਾਣ ਦਿੰਦਾ।

*(ਬਾਕੀ ਅਗਲੀ ਕਿਸ਼ਤ ਵਿਚ)*



# *ਅਸਫਲਤਾ ਨਹੀਂ, ਸਫਲਤਾ*

*ਵਿਜੈ ਬੰਬੇਲੀ*

ਇਕ ਵਾਰ ਕਿਸੇ ਨੇ ਐਡੀਸਨ ਨੂੰ ਕਿਹਾ ਕਿ ਹੁਣ ਤਾਂ ਸਾਰਿਆਂ ਨੂੰ ਹੀ ਪਤਾ ਹੈ ਕਿ ਬਲਬਾਂ ਵਿਚ ਟੰਗਸਟਨ ਦਾ ਤੰਤੂ, ਆਪਣੇ ਵਿਚ ਹੀ ਬਿਜਲਈ ਧਾਰਾ ਦੇ ਲੰਘਣ 'ਤੇ ਰੌਸ਼ਨੀ ਦਿੰਦਾ ਹੈ ਤਾਂ ਇਸ 'ਤੇ ਐਡੀਸਨ ਨੇ ਕਿਹਾ ਕਿ ਮੈਨੂੰ ਤਾਂ ਇਹੋ ਜਿਹੀਆਂ ਹੋਰ ਸੈਂਕੜੇ ਚੀਜ਼ਾਂ ਦਾ ਵੀ ਪਤਾ ਹੈ ਜਿਹੜੀਆਂ ਕਿ ਬਿਜਲਈ ਧਾਰਾ ਦੇ ਲੰਘਣ 'ਤੇ ਰੌਸ਼ਨੀ ਨਹੀਂ ਦਿੰਦੀਆਂ। ਕਹਿਣ ਦਾ ਭਾਵ ਇਹ ਕਿ ਬਲਬ ਦੀ ਖੋਜ ਵਿਚ ਅਖੀਰ ਕਾਮਯਾਬ ਹੋਣ ਤੋਂ ਪਹਿਲਾਂ ਥਾਮਸ ਐਲਵਾ ਐਡੀਸ਼ਨ ਕਈ ਵਾਰ ਅਸਫਲ ਰਿਹਾ ਸੀ।

ਕਿਸੇ ਨੂੰ ਵੀ ਜੀਵਨ ਦੀ ਹਰ ਸਥਿਤੀ ਵਿਚ ਹਰ-ਹੀਲੇ ਜਾਂ ਪਹਿਲੀ ਸੱਟੇ ਸਫਲ ਹੋਣ ਦਾ ਅਵਸਰ ਨਹੀਂ ਮਿਲਦਾ। ਸੰਭਵ ਇਹ ਵੀ ਨਹੀਂ ਕਿ ਕੋਈ ਹਰ ਥਾਂ ਕੇਵਲ ਅਸਫਲ ਹੀ ਹੋਵੇ ਪਰ ਅਸਫਲਤਾ ਉਦੋਂ ਮਾਰੂ ਅਤੇ ਹਾਨੀਕਾਰਕ ਹੁੰਦੀ ਹੈ, ਜਦੋਂ ਕੋਈ ਅਸਫਲ ਵਿਅਕਤੀ ਅਗਲੇਰਾ ਯਤਨ ਤਿਆਗ ਦਿੰਦਾ ਹੈ। ਹਰ ਅਸਫਲਤਾ ਸਾਨੂੰ ਆਪਣੇ ਆਪ ਦਾ ਪੁਨਰ-ਮੁਲਅੰਕਣ ਕਰਨ ਲਈ ਮਜ਼ਬੂਰ ਕਰਦੀ ਹੈ, ਕਿਉਂਕਿ ਅਸਫਲਤਾ ਸਾਡੇ ਸਾਹਮਣੇ ਇਕ ਸ਼ੀਸ਼ਾ ਲਿਆ ਧਰਦੀ ਹੈ ਤਾਂ ਕਿ ਅਸੀਂ ਆਪਣੇ ਆਪ ਨੂੰ ਸਹੀ ਢੰਗ ਨਾਲ ਵੇਖ ਸਕੀਏ। ਹਰ ਅਸਫਲਤਾ ਸਾਨੂੰ ਕੋਈ ਮੁੱਲਵਾਨ ਸਬਕ ਸਿਖਾ ਕੇ ਸਿਆਣਾ ਬਣਾਉਂਦੀ ਹੈ।

ਪ੍ਰੰਤੂ ਸਾਡੇ ਚੋਂ ਬਹੁਤਿਆਂ ਨੂੰ ਕਿਉਂਕਿ ਅਜੇ ਤੱਕ ਆਪਣੇ ਤਜਰਬੇ ਦਾ ਵਿਸ਼ਲੇਸ਼ਣ ਕਰਨ ਦੀ ਜਾਚ ਨਹੀਂ ਆਈ, ਇਸ ਕਰਕੇ ਅਸੀਂ ਆਪਣੀਆਂ ਹਾਰਾਂ ਤੋਂ ਕੁਝ ਸਿੱਖਣ ਦੀ ਬਜਾਏ ਸ਼ਿਕਾਇਤਾਂ-ਝੋਰਿਆਂ ਵਿਚ ਰੁੱਝ ਜਾਂਦੇ ਹਾਂ। ਅਸਫਲਤਾ ਸਾਨੂੰ ਇਸ ਗੱਲ ਦੀ ਸੋਝੀ ਦਿੰਦੀ ਹੈ ਕਿ ਸਾਡੇ ਯਤਨ ਸਹੀ ਨਹੀਂ ਸਨ ਜਾਂ ਜਿਸ ਸਫਲਤਾ ਦੀ ਅਸੀਂ ਕਾਮਨਾ ਕੀਤੀ ਹੈ, ਅਜੇ ਸਾਡੇ ਯਤਨ ਉਸਦੇ ਹਾਣ ਦੇ ਨਹੀਂ ਹੋਏ ਜਾਂ ਫਿਰ ਅਸੀਂ ਆਪਣੇ ਨਿਸ਼ਾਨੇ ਪ੍ਰਤੀ ਹੀ ਇਕਸੁਰ ਨਹੀਂ ਸਾਂ।

ਹਰ ਅਸਫਲਤਾ ਦਾ ਕੋਈ ਨਾ ਕੋਈ ਸਪਸ਼ਟ ਅਤੇ ਨਿਸ਼ਚਿਤ ਕਾਰਨ ਹੁੰਦਾ ਹੈ, ਜਿਸ ਨੂੰ ਜਾਣੇ ਬਿਨਾ ਅਗਲੇਰਾ ਵਿਕਾਸ ਸੰਭਵ ਨਹੀਂ ਹੁੰਦਾ। ਪਰਿਵਰਤਨ ਦਾ ਰਾਹ ਅਸਫਲਤਾਵਾਂ ਵਿਚੋਂ ਲੰਘਦਾ ਹੈ। ਦੁਨੀਆਂ 'ਚ ਕੋਈ ਵੀ ਸਖਸ਼ ਅਜਿਹਾ ਨਹੀਂ ਜੋ ਅਸਫਲ ਨਾ ਹੋਇਆ ਹੋਵੇ। ਹਾਰ ਦੀ ਆਪਣੀ ਭਾਸ਼ਾ ਅਤੇ ਵਿਆਕਰਣ ਹੈ, ਜਿਸਦੀ ਸਮਝ ਨਾ ਹੋਣ ਕਾਰਨ ਹੀ ਅਸੀਂ ਮੁੜ ਮੁੜ ਅਸਫਲ ਹੁੰਦੇ ਹਾਂ। ਜੇ ਸਾਨੂੰ ਇਸਦੀ ਸਮਝ ਪੈ ਜਾਵੇ ਤਾਂ ਅਸੀਂ ਦੁਨੀਆਂ ਦੀਆਂ ਅਸਫਲਤਾਵਾਂ ਤੋਂ ਵੀ ਸਬਕ ਸਿੱਖ ਸਕਦੇ ਹਾਂ।

ਜੀਵਨ ਦੇ ਕਈ ਖੇਤਰ ਅਜਿਹੇ ਹੁੰਦੇ ਹਨ ਜਿੱਥੇ ਯਤਨ ਕਈ ਧਿਰਾਂ ਕਰਦੀਆਂ ਹਨ ਪਰ ਸਫਲ ਇਕ ਧਿਰ ਨੇ ਹੋਣਾ ਹੁੰਦਾ ਹੈ। ਜੇਕਰ ਇਕ ਧਿਰ ਅਸਫਲ ਨਾ ਹੋਵੇ ਤਾਂ ਦੂਜੀ ਦੀ ਸਫਲਤਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਜ਼ਿੰਦਗੀ ਦਾ ਤਜਰਬਾ ਜ਼ਿੰਦਗੀ ਵਿਚ ਹੀ ਪ੍ਰਾਪਤ ਹੁੰਦਾ ਹੈ। ਇਹ ਖੋਹਿਆ ਜਾਂ ਖ੍ਰੀਦਿਆ ਨਹੀਂ ਜਾ ਸਕਦਾ। ਕਿਸੇ ਧਿਰ ਦਾ ਹਲਕੇ ਪੈਣਾ ਅਤੇ ਦੂਸਰੀ ਦਾ ਭਾਰੀ ਹੋ ਜਾਣਾ ਸਾਧਾਰਨ ਵਰਤਾਰੇ ਹਨ, ਪਰ ਦੋਵੇਂ ਧਿਰਾਂ ਵਿਚ ਪ੍ਰਮੁੱਖਤਾ ਦਾ ਨਿਰਣਾ ਤਿੱਖੇ ਸੰਘਰਸ਼ਾਂ ਤੋਂ ਬਿਨਾਂ ਸੰਭਵ ਨਹੀਂ, ਸਹੀ ਲਾਮਬੰਦੀ ਉਹੀ ਕਰਦੇ ਹਨ, ਜਿਨ੍ਹਾਂ ਹਾਰਾਂ ਤੋਂ ਸਬਕ ਸਿੱਖਿਆ ਹੁੰਦਾ ਹੈ।

ਸਫਲਤਾਵਾਂ ਨਿਰਸੰਦੇਹ ਪ੍ਰੇਰਨਾ ਦਿੰਦੀਆਂ ਹਨ ਅਤੇ ਅਸਫਲਤਾਵਾਂ ਵੀ, ਜੇ ਇਨ੍ਹਾਂ ਨੂੰ ਸਿਹਤਮੰਦ ਨਜ਼ਰੀਏ ਨਾਲ ਵੇਖਿਆ ਜਾਵੇ, ਚੁਣੌਤੀ ਦੇ ਰੂਪ ਵਿਚ ਲਿਆ ਜਾਵੇ ਤਾਂ ਇਹ ਨਿੱਗਰ ਪ੍ਰੇਰਨਾਵਾਂ ਬਣ ਜਾਂਦੀਆਂ ਹਨ। ਮਨੁੱਖ ਦੀਆਂ ਕਾਮਯਾਬੀਆਂ ਪਿੱਛੇ ਅਨੇਕਾਂ ਨਾਕਾਮਯਾਬੀਆਂ ਰਹੀਆਂ ਹਨ, ਅਸੀਂ ਇਨ੍ਹਾਂ ਨੂੰ ਜਦੋਜਹਿਦ, ਸੰਘਰਸ਼ ਆਦਿ ਕਹਿਕੇ ਪ੍ਰੇਰਨਾ ਦਾ ਰੰਗ ਦਿੰਦੇ ਹਾਂ। ਇਸੇ ਕਰਕੇ ਹਰ ਅਸਫਲਤਾ ਅਨੁਭਵ ਦੀ ਪੂੰਜੀ ਹੋ ਸਕਦੀ ਹੈ ਜੋ ਬੇਮਤਲਬ ਨਹੀਂ ਹੁੰਦੀ।

ਕਿਸੇ ਵੀ ਹਾਰ ਦਾ ਮਤਲਬ ਇਹ ਨਹੀਂ ਹੁੰਦਾ ਕਿ ਜਿੱਤ ਪ੍ਰਾਪਤ ਨਹੀਂ ਹੋ ਸਕਦੀ। ਐਵਰੈਸਟ ਦੀ ਸਿਖਰ 'ਤੇ ਪੁੱਜਣ ਦੀ ਕੋਸ਼ਿਸ਼ ਵਿਚ ਕਿੰਨੇ ਹੀ ਦਫਨ ਹੋ ਗਏ ਪਰ ਕੀ ਕੋਸ਼ਿਸ਼ਾਂ ਰੋਕ ਦਿੱਤੀਆਂ? ਨਹੀਂ, ਅਖੀਰ ਐਵਰੈਸਟ ਵੀ ਸਰ ਹੋ ਗਿਆ। ਅਸਲ ਸੱਚ ਤਾਂ ਇਹੀ ਹੈ ਕਿ ਕਿਸੇ ਵੀ ਇਨਕਲਾਬ ਜਾਂ ਤਬਦੀਲੀ ਵਿਚ ਤੁਸੀਂ ਜਾਂ ਤਾਂ ਜਿਤਦੇ ਹੋ ਜਾਂ ਮਰਦੇ ਹੋ, ਅਜਿਹੀਆਂ ਮੌਤਾਂ ਹੀ ਸਫਲਤਾਵਾਂ ਦੀ ਪੌੜੀ ਬਣਦੀਆਂ ਹਨ। ਜਿੱਤ ਵੱਲ ਜਾਂਦੀ ਸੜਕ ਦੇ ਨਾਲ ਨਾਲ ਕਿੰਨੇ ਹੀ ਲੋਕ ਦਫਨਾਏ ਜਾਂਦੇ ਨੇ, ਪਰ ਸੰਘਰਸ਼ ਫਿਰ ਵੀ ਜਾਰੀ ਰਹਿੰਦਾ ਹੈ, ਯੁੱਧ ਫਿਰ ਵੀ ਲੜਿਆ ਜਾਂਦਾ ਹੈ।

ਦਰਅਸਲ ਸਾਡੀ ਅਸਫਲਤਾ ਦਾ ਇਕ ਕਾਰਨ ਇਹ ਵੀ ਹੁੰਦਾ ਹੈ ਕਿ ਅਸੀਂ ਪਰਿਵਰਤਨ ਲਈ ਰਾਹ ਪੱਧਰ ਕਰਨ ਦੀ ਥਾਂ, ਪਰਿਵਰਤਨ ਦੇ ਵਿਰੋਧੀ ਹੋ ਨਿੱਬੜਦੇ ਹਾਂ। ਪਰੰਪਰਾਗਤ ਸੋਚ ਸਾਨੂੰ ਨਵੇਂ ਨਿਰਣੇ ਲੈਣ ਤੋਂ ਹੋੜਦੀ ਹੈ ਤੇ ਅਤੀਤ ਪ੍ਰਤੀ ਅਤਿ ਭਾਵੁਕ ਮੋਹ ਸਾਨੂੰ ਸਮਕਾਲ ਨਾਲ ਇਕਸੁਰ ਨਹੀਂ ਹੋਣ ਦੇ ਰਿਹਾ। ਅੱਗੇ ਹੀ ਬੜੀ ਦੇਰ ਹੋ ਗਈ ਹੈ। ਅਜੋਕਾ ਯੁੱਗ ਖਾਲੀ ਖੁੱਲ੍ਹੇ ਪਏ ਮੈਦਾਨਾਂ ਨੂੰ ਜਿੱਤਣ ਦਾ ਯੁੱਗ ਹੈ, ਇਹ ਨਵੇਂ ਹੰਭਲੇ ਮਾਰਨ ਦਾ ਵੇਲਾ ਹੈ, ਇਹ ਨਵੇਂ ਵਿਸ਼ੇ ਪੜ੍ਹਨ ਦਾ ਸਮਾਂ ਹੈ। ਇਹ ਨਵੇਂ ਖਤਰੇ ਸਹੇੜਨ ਦਾ ਜਮਾਨਾ ਹੈ। ਬਦਲਦੀਆਂ ਪ੍ਰਸਥਿਤੀਆਂ ਵਿਚ ਜਿਹੜੇ ਹਾਰਨ ਦਾ ਜਿਗਰਾ ਉਪਜਾਉਣਗੇ, ਉਹ ਹੀ ਸਫਲ ਹੋਣਗੇ।

## ਸ਼ੋਕ ਸਮਾਚਾਰ

1. ਨੰਗਲ ਇਕਾਈ ਦੇ ਪ੍ਰਧਾਨ ਰਵਿੰਦਰ ਨੰਗਲ ਦੀ ਹੋਈ ਬੇਵਕਤ ਮੌਤ ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।
2. ਤਰਕਸ਼ੀਲ ਸੁਸਾਇਟੀ ਇਕਾਈ ਮੰਡੀ ਗੁਬਿੰਦਗੜ੍ਹ ਦੇ ਸਕੱਤਰ ਸਾਥੀ ਗੁਰਮੀਤ ਸਿੰਘ ਉਰਫ ਕਾਕਾ ਦੀ ਇਕ ਹਾਦਸੇ ਦੌਰਾਨ ਹੋਈ ਮੌਤ ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।
3. ਲੁਧਿਆਣਾ ਇਕਾਈ ਦੇ ਵਿਤ ਮੁਖੀ ਗੁਰਮੇਲ ਸਿੰਘ ਦੇ ਮਾਤਾ ਦਿਆਲ ਕੌਰ ਦੇ ਵਿਛੋੜੇ ਤੇ ਅਦਾਰਾ ਪ੍ਰੀਵਾਰ ਦੇ ਦੁੱਖ 'ਚ ਸ਼ਰੀਕ ਹੁੰਦਾ ਹੈ।

# ਧਰਮ ਤੇ ਵਿਗਿਆਨ

*ਸੁਖਚੈਨ ਸੇਖਾ*

ਮੌਜੂਦਾ ਸਮੇਂ ਅੰਦਰ ਧਰਮ ਤੇ ਵਿਗਿਆਨ ਸਮਾਜ ਵਿੱਚ ਇਕ ਭਖਦਾ ਮਸਲਾ ਬਣੇ ਹੋਏ ਹਨ। ਧਰਮ ਜਿੱਥੇ ਲੋਕਾਂ ਨੂੰ ਰੱਬ, ਸਵਰਗ-ਨਰਕ, ਕਰਮ ਕਾਂਡ, ਮੁਕਤੀ ਆਦਿ ਦੇ ਚੱਕਰਾਂ ਵਿਚ ਪਾ ਕੇ ਡਰਾ ਤੇ ਭਰਮਾ ਰਿਹਾ ਹੈ, ਉਥੇ ਵਿਗਿਆਨ ਲੋਕਾਂ ਅੰਦਰ ਪ੍ਰਕਿਰਤੀ ਦੇ ਯਥਾਰਥ ਗਿਆਨ ਦਾ ਪਸਾਰ ਕਰਕੇ ਲੋਕਾਂ ਨੂੰ ਇਸ ਸੰਸਾਰ ਵਿਚ ਹੋਣ ਵਾਲੀਆਂ ਘਟਨਾਵਾਂ ਦਾ ਅਸਲੀ ਕਾਰਨ ਸਮਝਣ ਵਿਚ ਮੱਦਦ ਕਰ ਰਿਹਾ ਹੈ।

ਅੱਜ ਸਮਾਜ ਵਿੱਚ ਵਿਗਿਆਨ ਦੀ ਸਥਿਤੀ ਕੁਝ ਇਸ ਤਰ੍ਹਾਂ ਦੀ ਹੈ ਜਿਵੇਂ ਕਿਸੇ ਪਿੰਡ ਵਿਚ ਕੋਈ ਵੱਡਾ ਅਫਸਰ ਜਾਂ ਮੰਤਰੀ ਆ ਜਾਵੇ ਤਾਂ ਪਿੰਡ ਦਾ ਹਰ ਚੌਧਰੀ ਬੰਦਾ ਉਸਦੇ ਨੇੜੇ ਹੋਣ ਦਾ ਯਤਨ ਕਰਦਾ ਹੈ ਜਿਸਦੀ ਕੋਈ ਦੂਰ ਨੇੜੇ ਦੀ ਰਿਸ਼ਤੇਦਾਰੀ ਉਸ ਮੰਤਰੀ ਜਾਂ ਅਫਸਰ ਨਾਲ ਰਲਦੀ ਹੋਵੇ ਤਾਂ ਉਹ ਫਿਰ ਸਾਰੇ ਪਿੰਡ ਨੂੰ ਦਸਦਾ ਫਿਰਦਾ ਹੈ ਕਿ ਫਲਾਣਾ ਮੰਤਰੀ ਜਾਂ ਫਲਾਣਾ ਅਫਸਰ ਮੇਰਾ ਰਿਸ਼ਤੇਦਾਰ ਹੈ। ਇਸੇ ਤਰ੍ਹਾਂ ਹਰ ਧਰਮ ਦੇ ਆਗੂ ਇਹ ਸਾਬਤ ਕਰਨ ਦਾ ਯਤਨ ਕਰ ਰਹੇ ਹਨ ਕਿ ਸਾਡਾ ਧਰਮ ਵਿਗਿਆਨ ਦੇ ਜ਼ਿਆਦਾ ਨੇੜੇ ਹੈ। ਹਿੰਦੂ ਧਰਮ ਦੇ ਆਗੂਆਂ ਵਲੋਂ ਵੇਦਾਂ ਦੇ ਮੰਤਰਾਂ ਦਾ ਵਿਗਿਆਨਕ ਪੱਖ ਲੱਭਣ ਲਈ ਸਿਰਤੋੜ ਯਤਨ ਹੋ ਰਹੇ ਹਨ। ਇਹ ਆਗੂ ਤਾਂ ਇਥੋਂ ਤਕ ਕਹਿ ਰਹੇ ਹਨ ਕਿ ਪੱਛਮ ਦੇ ਵਿਗਿਆਨੀਆਂ ਨੇ ਜਿਹੜੀਆਂ ਖੋਜਾਂ ਕੀਤੀਆਂ ਹਨ, ਇਹਨਾਂ ਦੀ ਜਾਣਕਾਰੀ ਵੇਦਾਂ ਵਿਚੋਂ ਹੀ ਲਈ ਹੈ। ਇਸਲਾਮ ਧਰਮ ਦੇ ਸੁੰਨਤ ਦੇ ਰਿਵਾਜ ਨੂੰ ਡਾਕਟਰੀ ਵਿਗਿਆਨ ਨਾਲ ਜੋੜਿਆ ਜਾ ਰਿਹਾ ਹੈ। ਬਾਕੀ ਧਰਮ ਵੀ ਇਕ ਦੂਜੇ ਨੂੰ ਵਧ ਕੇ ਰੌਲਾ ਪਾ ਰਹੇ ਹਨ ਕਿ ਸਾਡਾ ਧਰਮ ਵਿਗਿਆਨਕ ਵਿਚਾਰਧਾਰਾ ਨਾਲ ਮੇਲ ਖਾਂਦਾ ਹੈ।

ਪ੍ਰੰਤੂ ਇਹ ਸਾਰੀਆਂ ਕੋਸ਼ਿਸ਼ਾਂ ਧਰਮ ਦੀ ਉਮਰ ਨੂੰ ਕੁਝ ਸਮੇਂ ਲਈ ਹੋਰ ਲੰਬਾ ਕਰਨ ਲਈ ਹਨ। ਅਸੀਂ ਜਾਣਦੇ ਹਾਂ ਕਿ ਧਰਮ ਦੀ ਉਸਾਰੀ ਹੀ 'ਰੱਬ' ਨਾਂ ਦੀ ਝੂਠੀ ਬੁਨਿਆਦ ਉਤੇ ਹੋਈ ਹੈ। ਧਰਮ ਉਸ ਸਮੇਂ ਹੋਂਦ ਵਿਚ ਆਇਆ ਜਦੋਂ ਮਨੁੱਖ ਅਜੇ ਬਚਪਨ ਦੇ ਸਮੇਂ ਵਿਚ ਵਿਚਰ ਰਿਹਾ ਸੀ। ਜਿਵੇਂ ਬੱਚਾ ਮਾਂ ਦੀ ਉਂਗਲ ਫੜੇ ਤੋਂ ਬਿਨਾ ਨਹੀਂ ਤੁਰ ਸਕਦਾ ਉਹ ਮਾਂ-ਪਿਉ ਦੇ ਸਾਥ ਬਿਨਾ ਕਿਤੇ ਬਾਹਰ ਨਹੀਂ ਜਾ ਸਕਦਾ, ਇਸੇ ਤਰ੍ਹਾਂ ਜਦੋਂ ਮਨੁੱਖ ਨੂੰ ਕੁਦਰਤ ਵਿਚ ਵਾਪਰ ਰਹੀਆਂ ਘਟਨਾਵਾਂ ਦਾ ਅਸਲੀ ਗਿਆਨ ਨਹੀਂ ਸੀ, ਉਹ ਘਟਨਾਵਾਂ ਬਾਰੇ ਸਿਰਫ ਅਟਕਲਾਂ ਹੀ ਲਗਾ ਸਕਦਾ ਸੀ ਤਾਂ ਉਸ ਸਮੇਂ ਡਰੇ ਹੋਏ ਮਨੁੱਖ ਨੇ ਇਕ ਕਾਲਪਨਿਕ ਸਹਾਰੇ 'ਰੱਬ' ਦੀ ਸਿਰਜਣਾ ਕੀਤੀ। ਇਸੇ ਤਰ੍ਹਾਂ ਹੀ ਦੇਵੀ-ਦੇਵਤਿਆਂ ਦੀ ਕਲਪਨਾ ਕੀਤੀ। ਪ੍ਰੰਤੂ ਜਿਵੇਂ ਜਿਵੇਂ ਸਮੇਂ ਦੇ ਬੀਤਣ ਨਾਲ ਪ੍ਰਕਿਰਤੀ ਦੇ ਰਹੱਸ ਮਨੁੱਖ ਅੱਗੇ ਖੁੱਲਦੇ ਗਏ ਇਹ ਦੇਵੀ-ਦੇਵਤੇ ਮਨੁੱਖ ਦੇ ਰਸਤੇ ਵਿਚੋਂ ਪਾਸੇ ਹਟਦੇ ਗਏ। ਜਿਸ ਤਰ੍ਹਾਂ ਮੀਂਹ ਪੈਣ ਦਾ ਵਿਗਿਆਨਕ ਕਾਰਨ ਪਤਾ ਲੱਗਣ ਤੇ ਇੰਦਰ ਦੇਵਤਾ ਕਾਲਪਨਿਕ ਸਿੱਧ ਹੋ ਗਿਆ ਇਸੇ ਤਰ੍ਹਾਂ ਅੱਗ ਲੱਗਣ ਦਾ ਭੇਤ ਖੁੱਲਣ 'ਤੇ ਅਗਨੀ ਦੇਵਤਾ ਵੀ ਝੂਠਾ ਸਾਬਤ ਹੋ ਗਿਆ। ਨਦੀਆਂ ਵਿਚ ਹੜ੍ਹ ਆਉਣ 'ਤੇ ਪਹਿਲਾਂ ਮਨੁੱਖ ਇਸ ਨੂੰ ਜਲ ਦੇਵਤਾ ਦੀ ਕਰੋਪੀ ਸਮਝਦਾ ਸੀ ਪ੍ਰੰਤੂ ਹੁਣ ਇਸਨੇ ਨਦੀਆਂ ਤੇ ਬੰਨ ਬਣਾ ਕੇ ਪਾਣੀ ਦੀ ਆਪਣੀ ਸਹੂਲਤ ਲਈ ਵਰਤੋਂ ਕਰਨੀ ਸ਼ੁਰੂ ਕਰ ਦਿੱਤੀ, ਇਹਨਾਂ ਕਾਲਪਨਿਕ ਦੇਵੀ-ਦੇਵਤਿਆਂ ਦੇ ਕਾਲਪਨਿਕ ਬਾਦਸ਼ਾਹ 'ਰੱਬ' ਦੀ ਅਸਲੀਅਤ ਵੀ ਮਨੁੱਖ ਅੱਗੇ ਹੌਲੀ ਹੌਲੀ ਖੁੱਲ੍ਹ ਰਹੀ ਹੈ।

ਅੱਜ ਜਿੱਥੇ ਵਿਗਿਆਨ ਮਨੁੱਖ ਦੀ ਹਰ ਸਮੱਸਿਆ ਦਾ ਹੱਲ ਦੱਸ ਰਿਹਾ ਹੈ, ਉਥੇ ਧਰਮ ਆਏ ਦਿਨ ਮਨੁੱਖ ਵਾਸਤੇ ਨਵੀਂ ਤੋਂ ਨਵੀਂ ਸਮੱਸਿਆ ਖੜੀ ਕਰ ਰਿਹਾ ਹੈ। ਧਰਮ ਦੇ ਨਾਂ ਤੇ ਹਰ ਰੋਜ਼ ਦੰਗੇ ਫਸਾਦ ਹੋ ਰਹੇ ਹਨ। ਅਖੌਤੀ ਸਾਧ-ਸੰਤ ਧਰਮ ਪ੍ਰਚਾਰ ਦੇ ਪਰਦੇ ਥੱਲੇ ਲੋਕਾਂ ਦੀ ਲੁੱਟ ਕਰ ਰਹੇ ਹਨ। ਡੇਰਿਆਂ ਵਿਚ ਲੋਕਾਂ ਦਾ ਮਾਨਸਿਕ ਤੇ ਸਰੀਰਕ ਸ਼ੋਸ਼ਣ ਹੋ ਰਿਹਾ ਹੈ। ਧਰਮ ਸਾਧਾਂ-ਸੰਤਾਂ, ਪੁਜਾਰੀਆਂ ਵਾਸਤੇ ਪੇਟ ਭਰਨ ਦਾ ਸਾਧਨ ਬਣ ਚੁੱਕਾ ਹੈ। ਇਹ ਸਾਧਾਂ-ਸੰਤ ਧਰਮ ਦੇ ਨਾਂ ਤੇ ਹਰ ਤਰ੍ਹਾਂ ਦੀਆਂ ਸਹੂਲਤਾਂ ਮਾਣ ਰਹੇ ਹਨ। ਇਹ ਲੋਕ ਕਹਿ ਰਹੇ ਹਨ ਕਿ ਰੱਬ ਇਕ ਹੈ, ਹਰ ਧਰਮ ਰੱਬ ਤੱਕ ਪਹੁੰਚਣ ਦਾ ਰਸਤਾ ਹੈ ਭਾਵ ਮੰਜ਼ਿਲ ਇਕ ਹੈ ਪ੍ਰੰਤੂ ਰਸਤੇ ਅਲੱਗ ਅਲੱਗ ਹਨ। ਪ੍ਰੰਤੂ ਇਕ ਧਰਮ ਦੇ ਆਗੂ ਨੂੰ ਉਸ ਸਮੇਂ ਹੱਥਾਂ ਪੈਰਾਂ ਦੀ ਪੈ ਜਾਂਦੀ ਹੈ ਜਦੋਂ ਕੋਈ ਇਹਨਾਂ ਦੇ ਧਰਮ ਨੂੰ ਛੱਡਕੇ ਦੂਜੇ ਧਰਮ ਵਿਚ ਸ਼ਾਮਲ ਹੋ ਜਾਂਦਾ ਹੈ। ਜੇਕਰ ਗੱਲ ਰੱਬ ਤੱਕ ਪਹੁੰਚਣ ਦੀ ਹੈ ਤਾਂ ਫਿਰ ਧਰਮ ਬਦਲਣ ਨਾਲ ਕੀ ਫਰਕ ਪੈਂਦਾ ਹੈ? ਪ੍ਰੰਤੂ ਅਸਲੀਅਤ ਇਹ ਹੈ ਕਿ ਕਿਸੇ ਦੇ ਧਰਮ ਬਦਲਣ ਨਾਲ ਉਸ ਧਰਮ ਦੇ ਆਗੂ ਨੂੰ ਫਰਕ ਜ਼ਰੂਰ ਪੈਂਦਾ ਹੈ। ਕਿਉਂਕਿ ਉਸਨੂੰ ਭੇਟਾ ਚੜ੍ਹਾਉਣ ਵਾਲੇ ਲੋਕਾਂ ਦੀ ਗਿਣਤੀ ਘਟਦੀ ਹੈ। ਉਸ ਦਾ ਤਾਂ ਰੁਜ਼ਗਾਰ ਹੀ ਖਤਰੇ ਵਿਚ ਪੈ ਜਾਂਦਾ ਹੈ। ਇਸ ਲਈ ਇਹ ਆਗੂ ਨਹੀਂ ਚਾਹੁੰਦੇ ਕਿ ਕੋਈ ਵਿਅਕਤੀ ਉਹਨਾਂ ਦਾ ਧਰਮ ਛੱਡਕੇ ਦੂਜੇ ਧਰਮ ਵਿਚ ਸ਼ਾਮਲ ਹੋਵੇ। ਇਹ ਆਗੂ, ਇਹ ਸਾਧ-ਸੰਤ ਨਹੀਂ ਚਾਹੁੰਦੇ ਕਿ ਉਹਨਾਂ ਨੂੰ ਹੱਥੀਂ ਕੰਮ ਕਰਨਾ ਪਵੇ। ਇਹ ਤਾਂ ਵਿਹਲੇ ਰਹਿ ਕੇ ਲੋਕਾਂ ਦੀ ਕਮਾਈ 'ਤੇ ਹੀ ਪਲਣਾ ਚਾਹੁੰਦੇ ਹਨ।

ਵਿਗਿਆਨਕ ਅਸੂਲਾਂ ਦੇ ਅਨੁਸਾਰ ਕਿਸੇ ਸਮਾਜ ਦੇ ਵਿਕਾਸ ਦਾ ਆਧਾਰ ਕੰਮ ਕਰਨ ਵਾਲੇ ਲੋਕ ਹੀ ਹੁੰਦੇ ਹਨ। ਇਕ ਵਿਗਿਆਨਕ ਸੋਚਣੀ ਵਾਲਾ ਵਿਅਕਤੀ ਕਦੇ ਵੀ ਕਿਰਤ ਤੋਂ ਮੂੰਹ ਨਹੀਂ ਮੋੜਦਾ। ਵਿਗਿਆਨਕ ਸੋਚ ਨੂੰ ਜੀਵਨ ਦਾ ਅੰਗ ਬਣਾਉਣਾ ਅੱਜ ਸਮੇਂ ਦੀ ਲੋੜ ਹੈ। ਵਿਗਿਆਨਕ ਸੋਚ ਦੇ ਧਾਰਨੀ ਬਣ ਕੇ ਹੀ ਅਸੀਂ ਸਮਾਜ 'ਤੇ ਬੋਝ ਬਣੇ ਹੋਏ ਵਿਹਲੜ ਲੋਕਾਂ ਨੂੰ ਅਤੇ ਕਿਰਤੀ ਲੋਕਾਂ ਦੀ ਲੁੱਟ ਕਰਨ ਵਾਲੇ ਸਰਮਾਏਦਾਰਾਂ ਨੂੰ ਮਾਤ ਦੇ ਸਕਦੇ ਹਾਂ।

*ਪਿੰਡ ਔਲਖ (ਫਰੀਦਕੋਟ)*

• • • • • • • • • • • •



*ਪੜਤਾਲੀਆ ਰਿਪੋਰਟ*

# ਚਮਤਕਾਰੀ ਨਾਗਣ

ਵਰਤਮਾਨ ਯੁੱਗ ਵਿੱਚ ਜਿੱਥੇ ਮਨੁੱਖ ਪੜ੍ਹ ਲਿਖਕੇ ਤਰ੍ਹਾਂ ਤਰ੍ਹਾਂ ਦੀਆਂ ਖੋਜਾਂ ਕਰ ਰਿਹਾ ਹੈ ਉਥੇ ਹਾਲੇ ਵੀ ਬਹੁਤ ਸਾਰੇ ਲੋਕ ਅੰਧਵਿਸ਼ਵਾਸ਼ਾਂ ਵਿਚ ਫਸੇ ਹੋਏ ਹਨ। ਜਿਸਦੀ ਮਿਸਾਲ ਅਮਲੋਹ ਨੇੜਲੇ ਪਿੰਡ ਸਲਾਣਾ ਵਿਖੇ ਵੇਖਣ ਨੂੰ ਮਿਲੀ। ਜਿਥੇ ਨੌਜਵਾਨ ਕੁਆਰੀ ਲੜਕੀ ਨੂੰ ਉਸਦੀ ਮੌਤ ਉਪਰੰਤ ਪਰਿਵਾਰ ਵਾਲਿਆਂ ਵਲੋਂ ਨਾਗਣ ਦੇ ਰੂਪ ਵਿਚ ਪੇਸ਼ ਕੀਤਾ ਜਾ ਰਿਹਾ ਸੀ। ਇਸ ਪਰਿਵਾਰ ਦੇ ਮੈਂਬਰਾਂ ਲੜਕੀ ਦੇ ਅੰਮ੍ਰਿਤਧਾਰੀ ਤਾਇਆ ਮਾ. ਗੁਰਮੇਲ ਸਿੰਘ ਅਤੇ ਲੜਕੀ ਦੇ ਭਰਾ ਮਨਸਾ ਸਿੰਘ ਵਲੋਂ ਇਲਾਕੇ ਵਿਚ ਇਹ ਅਫਵਾਹ ਫੈਲਾਈ ਕਿ ਸਾਡੀ ਲੜਕੀ ਚਰਨਜੀਤ ਕੌਰ (27) ਇੱਛਾਧਾਰੀ ਨਾਗਣ ਸੀ ਅਤੇ ਉਸਨੇ ਜਿੰਨੀਆਂ ਵੀ ਗੱਲਾਂ ਭਵਿੱਖ ਬਾਰੇ ਦੱਸੀਆਂ ਸੀ ਉਹ ਸੱਚ ਨਿਕਲੀਆਂ ਹਨ। ਇਸ ਰਹੱਸਮਈ ਘਟਨਾ ਸਬੰਧੀ ਜਦੋਂ ਅਮਲੋਹ ਸਥਿਤ ਵੱਖ ਵੱਖ ਅਖਬਾਰਾਂ ਦੇ ਪੱਤਰਕਾਰਾਂ ਨੂੰ ਪਤਾ ਲੱਗਿਆ ਤਾਂ ਉਨ੍ਹਾਂ ਇਸ ਪਿੰਡ ਦਾ ਦੌਰਾ ਕਰਕੇ ਉਕਤ ਪਰਿਵਾਰ ਵੱਲੋਂ ਦੱਸੀ ਸਾਰੀ ਕਹਾਣੀ ਦੂਜੇ ਦਿਨ ਅਖਬਾਰਾਂ ਵਿਚ ਛਾਪੀ। ਇੰਨਾਂ ਅਖਬਾਰਾਂ ਵਿਚ ਸਲਾਣਾ ਪਿੰਡ ਦੇ ਉਸ ਪਰਿਵਾਰ ਦੇ ਮੈਂਬਰਾਂ ਦੇ ਹਵਾਲੇ ਨਾਲ ਲਿਖਿਆ ਗਿਆ ਸੀ ਕਿ ਦੇਵੀ ਚਰਨਜੀਤ ਕੌਰ ਦੇਹਧਾਰੀ ਨਾਗਣ ਸੀ ਜੋ ਪਿਛਲੇ ਲੰਮੇ ਸਮੇਂ ਤੋਂ ਲਾਲਾਂ ਵਾਲੇ ਪੀਰ ਦੀ ਜੋਤ ਜਗਾਉਂਦੀ ਆ ਰਹੀ ਸੀ। ਉਸ ਲੜਕੀ ਵੱਲੋਂ ਕੀਤੀਆਂ ਸਾਰੀਆਂ ਭਵਿੱਖਬਾਣੀਆਂ ਸੱਚ ਨਿਕਲੀਆਂ। ਉਹ ਲੜਕੀ ਸਾਧਾਰਨ ਨਹੀਂ ਸਗੋਂ ਰੱਬੀ ਕ੍ਰਿਸ਼ਮਾ ਹੈ। ਅਖਬਾਰ ਵਿਚ ਲੜਕੀ ਦੇ ਭਰਾ ਮਨਸਾ ਸਿੰਘ ਦੇ ਹਵਾਲੇ ਅਤੇ ਲੜਕੀ ਦੀ ਭੈਣ ਦੇ ਹਵਾਲੇ ਨਾਲ ਦੱਸਿਆ ਗਿਆ ਕਿ ਉਕਤ ਚਰਨਜੀਤ ਕੌਰ ਨੂੰ ਉਸਦੇ ਭਰਾ ਮਨਸਾ ਸਿੰਘ ਅਤੇ ਉਸਦੀ ਭੈਣ ਨੇ ਨਾਗਣ ਦੇ ਰੂਪ ਵਿਚ ਵੇਖਿਆ ਹੈ। ਪਰ ਲੜਕੀ ਦੇ ਜਿਉਂਦੇ ਜੀ ਕਿਸੇ ਪਰਿਵਾਰਕ ਮੈਂਬਰ ਨੇ ਇਸ ਲੜਕੀ ਦੇ ਨਾਗਣ ਬਣਨ ਦੇ ਭੇਦ ਨੂੰ ਤਾਂ ਨਹੀਂ ਖੋਲਿਆ ਕਿਉਂਕਿ ਚਰਨਜੀਤ ਕੌਰ ਨੇ ਕਿਹਾ ਸੀ ਕਿ ਜੇਕਰ ਉਨ੍ਹਾਂ ਇਹ ਗੱਲ ਕਿਸੇ ਨੂੰ ਦੱਸੀ ਤਾਂ ਉਹ ਉਦੋਂ ਹੀ ਖਤਮ ਹੋ ਜਾਵੇਗੀ। ਲੜਕੀ ਦੀ ਮੌਤ ਬਾਰੇ ਪਰਿਵਾਰ ਦੇ ਬਿਆਨ ਸਨ ਕਿ ਚਰਨਜੀਤ ਕੌਰ ਨੂੰ ਆਪਣੀ ਮੌਤ ਦਾ ਪਹਿਲਾਂ ਪਤਾ ਲੱਗ ਗਿਆ ਸੀ। ਪਰਿਵਾਰ ਵਾਲਿਆਂ ਦਾ ਕਹਿਣਾ ਸੀ ਕਿ ਮੌਤ ਤੋਂ ਪਹਿਲਾਂ ਦੇਵੀ ਦੀ ਤਬੀਅਤ ਖਰਾਬ ਹੋ ਗਈ। ਅਸੀਂ ਇਸਨੂੰ ਹਸਪਤਾਲ ਲੈ ਗਏ। ਡਾਕਟਰਾਂ ਨੇ ਦੱਸਿਆ ਕਿ ਦੇਵੀ ਨੂੰ ਹਲਕਾਅ ਦੀ ਬਿਮਾਰੀ ਹੈ ਅਤੇ ਜਦੋਂ ਉਸਨੂੰ ਹਸਪਤਾਲੋਂ ਘਰ ਲਿਆਕੇ ਲੜਕੀ ਦੇ ਕਹਿਣ ਤੇ ਉਸਦਾ ਹਥੌਲਾ ਅਤੇ ਝਾੜ ਫੂਕ ਕਰਵਾਈ ਤਾਂ ਵੀ ਉਹ ਠੀਕ ਨਹੀਂ ਹੋਈ ਅਤੇ ਉਸਦੀ ਮੌਤ ਹੋ ਗਈ। ਇਸ ਲੜਕੀ ਦੇ ਪਰਿਵਾਰ ਵਲੋਂ ਇਹ ਅਫਵਾਹ ਫੈਲਾਈ ਗਈ ਕਿ ਉਕਤ ਦੇਵੀ ਨੇ ਮੌਤ ਤੋਂ ਪਹਿਲਾਂ ਪਰਿਵਾਰਕ ਮੈਂਬਰਾਂ ਨੂੰ ਸਮਝਾ ਦਿੱਤਾ ਸੀ ਕਿ ਹੁਣ ਜਿਥੇ ਉਹ ਪਈ ਹੈ ਇਸ ਥਾਂ ਤੇ ਉਸਦੀ ਕਬਰ ਦੇ ਨਾਲ ਇਕ ਕਬਰ ਬਣਾ ਕੇ ਇਸ ਸਾਰੇ ਘਰ ਨੂੰ ਪਿਹੇਵਾ ਕਾਂਗੜਾ ਅਤੇ ਹੋਰ ਥਾਵਾਂ ਉਤੇ ਬਣੇ ਮੰਦਰਾਂ ਦੇ ਨਕਸ਼ੇ ਉਤੇ ਜਿੰਨਾਂ ਨੂੰ ਉਹ ਆਪਣੇ ਮੰਦਰ ਦਸਦੀ ਸੀ ਬਣਾ ਦਿੱਤਾ ਜਾਵੇ। ਇਸ ਮੰਦਰ ਵਿਚ 1,2,3 ਚੇਤ ਨੂੰ ਅਤੇ ਦੀਵਾਲੀ ਵਾਲੇ ਦਿਨ ਮੇਲਾ ਲੱਗਿਆ ਕਰੇਗਾ ਤੇ ਮੰਦਰ ਵਿਚ ਲਾਲ ਚੁੰਨੀਆਂ ਤੇ ਬੇਸਨ ਦੇ ਲੱਡੂ ਚੜਿਆ ਕਰਨਗੇ ਅਤੇ ਇਸਨੂੰ ਚੜ੍ਹਾਉਣ ਵਾਲੇ ਦੀ ਹਰੇਕ ਮਨੋਕਾਮਨਾ ਪੂਰੀ ਹੋਵੇਗੀ। ਇਸ ਘਰ ਵਿਚ ਪਰਿਵਾਰਕ ਮੈਂਬਰਾਂ ਵਲੋਂ ਲੜਕੀ ਦੀ ਤਸਵੀਰ ਰੱਖਕੇ ਅਤੇ ਕੁੱਝ ਹੋਰ ਸਮੱਗਰੀ ਰੱਖਕੇ ਧੂਫ ਲਗਾਈ ਗਈ। ਇਲਾਕੇ ਵਿਚ ਇਸ ਚਮਤਕਾਰ ਦੀ ਚਰਚਾ ਨੇ ਜ਼ੋਰ ਫੜ ਲਿਆ ਤੇ ਲੋਕ ਅੰਨੇਵਾਹ ਨਾਗਣ ਕਹੇ ਵਾਲੀ ਲੜਕੀ ਦੀ ਕਥਿਤ ਸਮਾਧ 'ਤੇ ਮੱਥਾ ਟੇਕਣ ਆਉਣ ਲੱਗ ਪਏ ਸਨ।

ਇਸ ਸਾਰੀ ਘਟਨਾ ਦੀ ਜਾਂਚ-ਪੜਤਾਲ ਕਰਨ ਲਈ ਇਕਾਈ ਅਜਨੌਦਾ ਕਲਾਂ ਦੇ ਪ੍ਰਧਾਨ ਕੁਲਵਿੰਦਰ ਰਾਣਾ ਦੀ ਅਗਵਾਈ ਹੇਠ ਟੀਮ ਬਣਾਈ ਗਈ ਜਿਸ ਵਿਚ ਸਤੀਸ਼ ਕੁਮਾਰ ਆਲੋਵਾਲ ਸਕੱਤਰ, ਮਾ. ਸ਼ੀਸ਼ਾ ਸਿੰਘ ਵਿਤ ਸਕੱਤਰ, ਰਘੁਬੀਰ ਸਿੰਘ ਬਬਲਾ, ਨਿਰਭੈ ਸਿੰਘ ਆਲੋਵਾਲ, ਹਰਿੰਦਰ ਤੂਰ ਪੱਤਰਕਾਰ "ਦੇਸ਼ ਸੇਵਕ", ਕਾ: ਕੁਲਵੰਤ ਬੈਣਾ ਸ਼ਾਮਲ ਸਨ। ਟੀਮ ਵਲੋਂ ਪਿੰਡ ਸਲਾਣਾ ਵਿਚ ਲੋਕਾਂ ਨਾਲ ਰਾਬਤਾ ਕਾਇਮ ਕਰਕੇ ਚਮਤਕਾਰ ਸਬੰਧੀ ਜਾਂਚ ਪੜਤਾਲ ਕੀਤੀ ਗਈ। ਇਸ ਪਿੰਡ ਦੇ 70% ਲੋਕ ਇਸ ਘਟਨਾ ਨੂੰ ਮਨਘੜਤ ਤੇ ਲੋਕ ਲੁੱਟੂ ਚਾਲ ਕਰਾਰ ਦੇ ਰਹੇ ਸਨ। ਪਰ ਕੁੱਝ ਅੰਧਵਿਸ਼ਵਾਸ਼ੀ ਔਰਤਾਂ ਅਤੇ ਚਰਨਜੀਤ ਕੌਰ ਮ੍ਰਿਤਕ ਪਰਿਵਾਰ ਦੇ ਨੇੜਲੇ ਸੂਤਰਾਂ ਦਾ ਕਹਿਣਾ ਸੀ ਕਿ ਇਹ ਕਹਾਣੀ ਸੱਚੀ ਹੈ। ਪਰ ਪੜਤਾਲ ਦੌਰਾਨ ਕਿਸੇ ਨੇ ਵੀ ਇਹ ਕਬੂਲ ਨਹੀਂ ਕੀਤਾ ਕਿ ਪਰਿਵਾਰਕ ਮੈਂਬਰਾਂ ਤੋਂ ਬਿਨਾ ਕਿਸੇ ਨੇ ਉਸ ਲੜਕੀ ਨੂੰ ਨਾਗਣ ਦੇ ਰੂਪ ਵਿਚ ਦੇਖਿਆ ਸੁਣਿਆ ਸੀ। ਪਰਿਵਾਰ ਵਿਚ ਔਰਤਾਂ ਅਤੇ ਬਜ਼ੁਰਗਾਂ, ਸੱਥਾਂ ਵਿਚ ਬੈਠੇ ਲੋਕਾਂ ਤੋਂ ਜਾਣਕਾਰੀ ਲੈਣ ਬਾਅਦ ਕਹਾਣੀ ਦਾ ਸੱਚ ਸਾਹਮਣੇ ਆਉਂਦਿਆਂ ਦੇਰ ਨਹੀਂ ਲੱਗੀ। ਇਸ ਚਮਤਕਾਰੀ ਕਹਾਣੀ ਨੂੰ ਸੱਚ ਬਣਾਉਣ ਲਈ ਅਫਵਾਹਾਂ ਫੈਲਾਉਣ ਵਾਲੇ ਲੋਕਾਂ ਵੱਲੋਂ ਖੰਨੇ ਵਾਲੇ ਪਿੰਡ ਦੇ ਅੱਡੇ ਤੇ ਕਰਿਆਨੇ ਦੀ ਦੁਕਾਨ ਕਰਦੇ ਇਕ ਵਿਅਕਤੀ ਨੂੰ ਪਾਤਰ ਬਣਾਕੇ ਇਹ ਅਫਵਾਹ ਫੈਲਾਈ ਗਈ ਕਿ ਨਾਗਣ ਬਣਨ ਵਾਲੀ ਲੜਕੀ ਦਾ ਸੰਸਕਾਰ ਜਿਸ ਸ਼ਮਸ਼ਾਨਘਾਟ ਵਿਚ ਕੀਤਾ ਗਿਆ ਉਥੇ ਉਕਤ ਦੁਕਾਨਦਾਰ ਜਦੋਂ ਸਵੇਰੇ ਰੋਜ਼ ਵਾਂਗ ਜੰਗਲ ਪਾਣੀ ਗਿਆ ਤਾਂ ਉਕਤ ਮਰੀ ਹੋਈ ਲੜਕੀ ਨੇ ਉਸਨੂੰ ਬੇਹੋਸ਼ ਕਰ ਦਿੱਤਾ ਤੇ ਕਿਹਾ ਕਿ ਜੋ ਵੀ ਇਸ ਪਵਿੱਤਰ ਜਗ੍ਹਾ ਤੇ ਗੰਦ ਪਾਵੇਗਾ ਉਹ ਉਸਨੂੰ ਨਹੀਂ ਬਖਸ਼ੇਗੀ। ਇਸ ਗੱਲ ਦੀ ਵੀ ਕਈ ਅੰਧਵਿਸ਼ਵਾਸ਼ੀ ਲੋਕ ਚਰਚਾ ਕਰ ਰਹੇ ਸਨ। ਜਦੋਂ ਤਰਕਸ਼ੀਲ ਟੀਮ ਉਕਤ ਦੁਕਾਨਦਾਰ ਕੋਲ ਪਹੁੰਚੀ ਤਾਂ ਉਸਨੇ

ਦੱਸਿਆ ਕਿ ਮੈਨੂੰ ਕੋਈ ਨਾਗਣ ਜਾਂ ਭੂਤ ਨਹੀਂ ਦਿਸੀ ਸਗੋਂ ਉਸਨੂੰ ਬਲੱਡ-ਪ੍ਰੈਸ਼ਰ ਵਧਣ ਕਾਰਨ ਬੇਹੋਸ਼ੀ ਆ ਗਈ ਸੀ ਜਿਸ ਤੇ ਡਾਕਟਰ ਵਲੋਂ ਟੀਕਾ ਲਗਾਉਣ ਤੇ ਉਹ ਠੀਕ ਹੋ ਗਿਆ। ਉਸਨੇ ਦੱਸਿਆ ਕਿ ਮੇਰਾ ਨਾਮ ਇਸ ਕਹਾਣੀ ਨੂੰ ਸੱਚੀ ਬਣਾਉਣ ਲਈ ਜੋੜਿਆ ਜਾ ਰਿਹਾ ਹੈ ਜੋ ਉੱਕਾ ਹੀ ਸੱਚ ਨਹੀਂ ਹੈ। ਸਾਰੇ ਪਿੰਡ ਵਿਚ ਇਸ ਘਟਨਾ ਸਬੰਧੀ ਅਸਲੀਅਤ ਦੱਸਣ ਲਈ ਇਸ ਪਿੰਡ ਦੇ ਅੱਡੇ ਵਿਚ ਇਕੱਠ ਕਰਕੇ ਇਕਾਈ ਪ੍ਰਧਾਨ ਕੁਲਵਿੰਦਰ ਰਾਣਾ, ਮਾ: ਸ਼ੀਸ਼ਾ ਸਿੰਘ ਅਤੇ ਰਘਬੀਰ ਬਬਲਾ ਨੇ ਆਪਣੇ ਸੰਬੋਧਨ ਵਿਚ ਝੂਠੀ ਕਹਾਣੀ ਦਾ ਸੱਚ ਲੋਕਾਂ ਸਾਹਮਣੇ ਲਿਆਂਦਾ ਅਤੇ ਇਕਾਈ ਦੇ ਜਨਰਲ ਸਕੱਤਰ ਸਤੀਸ਼ ਕੁਮਾਰ ਆਲੋਵਾਲ ਨੇ ਜਾਦੂ ਦੇ ਟ੍ਰਿਕ ਦਿਖਾਕੇ ਲੋਕਾਂ ਨੂੰ ਜਾਦੂ ਪਿੱਛੇ ਛਿਪੇ ਵਿਗਿਆਨ ਬਾਰੇ ਦੱਸਿਆ। ਇਸ ਸਾਰੀ ਪੜਤਾਲ ਦੌਰਾਨ ਪਿੰਡ ਵਾਸੀਆਂ ਤੋਂ ਇਕੱਤਰ ਵੇਰਵਿਆਂ ਅਨੁਸਾਰ ਇਹ ਸੱਚ ਸਾਹਮਣੇ ਆਇਆ ਕਿ ਉਕਤ ਲੜਕੀ ਦਾ ਪਰਿਵਾਰ ਲੜਖੜਾਉਂਦੀ ਆਰਥਕ ਹਾਲਤ ਨੂੰ ਸੁਧਾਰਨ ਲਈ ਅਜਿਹੀ ਚਮਤਕਾਰੀ ਕ਼ਹਾਣੀ ਬਣਾਕੇ ਯਤਨ ਕਰ ਰਿਹਾ ਸੀ। ਉਕਤ ਲੜਕੀ ਚਰਨਜੀਤ ਕੌਰ ਦੀ ਮੌਤ ਬਿਮਾਰੀ ਨਾਲ ਹੋਈ ਸੀ। ਉਸ ਦੀਆਂ ਭਵਿੱਖਬਾਣੀਆਂ ਨਿਰਾ ਝੂਠ ਸਨ ਜਿਸ ਬਾਰੇ ਲੜਕੀ ਦੀ ਮੌਤ ਵੇਲੇ ਮੌਜੂਦ ਪਿੰਡ ਦੇ ਨੌਜਵਾਨਾਂ ਨੇ ਦੱਸਿਆ ਕਿ ਪਹਿਲਾਂ ਉਸਨੇ ਤਿੰਨ ਵਜੇ ਮਰਨ ਲਈ ਕਿਹਾ ਫਿਰ 4 ਵਜੇ ਫਿਰ ਨੌਂ ਵਜੇ ਤੇ ਫਿਰ ਅੱਠ ਵਜੇ ਉਸਦੀ ਮੌਤ ਹੋ ਗਈ। ਇਸ ਪਰਿਵਾਰ ਵਲੋਂ ਚਲਾਈ ਗਈ ਅੰਧਵਿਸ਼ਵਾਸ਼ ਫੈਲਾਕੇ ਲੋਕਾਂ ਦੀ ਲੁੱਟ ਕਰਨ ਦੀ ਮੁਹਿੰਮ ਨੂੰ ਤਰਕਸ਼ੀਲਾਂ, ਜ਼ਿਲਾ ਫਤਿਹਗੜ੍ਹ ਸਾਹਿਬ ਦੇ ਡਿਪਟੀ ਕਮਿਸ਼ਨਰ ਸ੍ਰੀ ਐਸ. ਕੇ. ਆਹਲੂਵਾਲੀਆ, ਅਮਲੋਹ ਤਹਿਸੀਲ ਪ੍ਰਸ਼ਾਸ਼ਨ, ਪੱਤਰਕਾਰ ਹਰਪ੍ਰੀਤ ਸਿੰਘ ਗਿੱਲ, ਪੱਤਰਕਾਰ ਗਰਗ, ਸੀ ਪੀ ਐਮ ਆਗੂਆਂ ਕੁਲਵੰਤ ਸਿੰਘ ਬੈਣਾ ਤੇ ਸੁਖਦੇਵ ਟਿੱਬੀ ਦੇ ਸਹਿਯੋਗ ਨਾਲ ਠੱਲ ਪੈ ਗਈ।

*ਰਿਪੋਰਟ : ਸਤੀਸ਼ ਕੁਮਾਰ ਆਲੋਵਾਲ*

*ਬੱਚਿਆਂ ਦਾ ਕੋਨਾ*

## ਸਿੱਕੇ ਥੱਲਿਓਂ ਕਾਗਜ਼ ਕੱਢਣਾ

*ਰਜਿੰਦਰ ਭਦੌੜ*

ਛੋਟੇ ਬੱਚਿਆਂ ਲਈ ਜਾਦੂ ਦੀ ਆਈਟਮ ਪੇਸ਼ ਕਰ ਰਹੇ ਹਾਂ। ਉਮੀਦ ਕਰਦੇ ਹਾਂ ਕਿ ਹਰ ਬੱਚਾ ਇਸ ਨੂੰ ਕਰ ਸਕੇਗਾ।

**ਸਮਾਨ :** ਆਈਟਮ ਦੀ ਤਿਆਰੀ ਲਈ ਇਕ ਸ਼ੀਸ਼ੇ ਦੀ ਖਾਲੀ ਬੋਤਲ, ਇਕ ਸਿੱਕਾ 1 ਰੁਪਏ ਜਾਂ 50 ਪੈਸੇ ਦਾ। ਡੇਢ ਤੋਂ ਦੋ ਇੰਚ ਚੌੜਾਈ ਤੇ 8-10 ਇੰਚ ਲੰਬਾਈ ਦਾ ਕਾਗਜ਼ ਦਾ ਟੁਕੜਾ।




**ਪੇਸ਼ਕਾਰੀ :**

ਬੋਤਲ ਨੂੰ ਮੇਜ਼ ਉਪਰ ਰੱਖੋ। ਬੋਤਲ ਦੇ ਮੂੰਹ ਉਪਰ ਕਾਗਜ਼ ਦਾ ਇਕ ਪਾਸਾ ਹੇਠਾਂ ਦਿੱਤੇ ਚਿੱਤਰ ਅਨੁਸਾਰ ਰੱਖੋ ਤੇ ਉਸ ਉਪਰ 50 ਪੈਸੇ ਜਾਂ 1 ਰੁਪੈ ਦਾ ਸਿੱਕਾ ਰੱਖੋ। ਹੁਣ ਦਰਸ਼ਕਾਂ ਵਿਚੋਂ ਕਿਸੇ ਨੂੰ ਬੁਲਾ ਕੇ ਇਹ ਕਹੋ ਕਿ ਸਿੱਕੇ ਨੂੰ ਬਿਨਾ ਹੱਥ ਲਾਇਆਂ ਕਾਗਜ਼ ਨੂੰ ਸਿੱਕੇ ਹੇਠੋਂ ਕੱਢਣਾ ਹੈ ਅਤੇ ਸਿੱਕਾ ਵੀ ਬੋਤਲ ਦੇ ਮੂੰਹ ਉਪਰੋਂ ਨਹੀਂ ਡਿੱਗਣਾ ਚਾਹੀਦਾ। ਬਹੁਤ ਸਾਰੇ ਦਰਸ਼ਕ ਯਤਨ ਕਰ ਸਕਦੇ ਹਨ ਪਰ ਜਿਸਨੂੰ ਇਸਦੀ ਵਿਗਿਆਨਕ ਜਾਣਕਾਰੀ ਨਹੀਂ ਹੈ ਉਹ ਅਜਿਹਾ ਨਹੀਂ ਕਰ ਸਕੇਗਾ। ਹੁਣ ਤੁਸੀਂ ਆਪ ਕਰਕੇ ਦਿਖਾਓਗੇ। ਕਾਗਜ਼ ਦੇ ਦੂਜੇ ਸਿਰੇ ਨੂੰ ਇਕ ਹੱਥ ਵਿਚ ਫੜ ਕੇ ਸਿੱਕੇ ਅਤੇ ਫੜੇ ਹੋਏ ਕਾਗਜ਼ ਦੇ ਵਿਚਕਾਰ ਦੂਜੇ ਹੱਥ ਦੀ ਪਹਿਲੀ ਉਂਗਲੀ ਥੱਲੇ ਨੂੰ ਤੇਜ਼ੀ ਨਾਲ ਮਾਰੋ। ਸਿੱਕੇ ਹੇਠੋਂ ਕਾਗਜ਼ ਨਿਕਲ ਜਾਵੇਗਾ ਪਰ ਸਿੱਕਾ ਹਿੱਲੇਗਾ ਨਹੀਂ। ਹੈ ਨਾ ਹੈਰਾਨੀ ਬੱਚਿਓ। ਤੁਸੀਂ ਆਪਣੇ ਅਧਿਆਪਕ ਤੋਂ ਇਸ ਪਿੱਛੇ ਕੰਮ ਕਰਦੇ ਵਿਗਿਆਨਕ ਸਿਧਾਂਤ ਬਾਰੇ ਜਾਣਕਾਰੀ ਜ਼ਰੂਰ ਲਓ।

## *ਜੀਵਨ-ਜਾਚ*

ਆਪਣੇ ਬੱਚਿਆਂ ਨੂੰ ਤਰਕਸ਼ੀਲ ਬਣਾਓ, ਐਵੇਂ ਨਾ ਵਹਿਮਾਂ-ਭਰਮਾਂ 'ਚ ਉਲਝਾਓ।
ਤੁਸਾਂ ਤਾਂ ਜ਼ਿੰਦਗੀ ਸਿਜਦਿਆਂ 'ਚ ਲੰਘਾ ਦਿੱਤੀ, ਇਨ੍ਹਾਂ ਨੂੰ ਤਾਂ ਅਣਖ ਨਾਲ ਜੀਣਾ ਸਿਖਾਓ।
ਵਿੱਦਿਆ ਦੇ ਬਣਨ ਇਹ ਚਾਨਣ-ਮੁਨਾਰੇ, ਸਾਹਿਤਕ ਚੇਟਕ ਬਚਪਨ ਤੋਂ ਲਾਓ।
ਮਨੁੱਖਤਾ ਦੀ ਸੇਵਾ ਹੀ ਸੱਚਾ ਧਰਮ, ਮਾਨਵਤਾਵਾਦ ਦਾ ਅਨਮੋਲ ਪਾਠ ਪੜਾਓ।
ਨਾ ਹਿੰਦੂ, ਨਾ ਸਿੱਖ, ਨਾ ਹੀ ਮੁਸਲਮਾਨ ਤੇ ਇਸਾਈ, ਬਣਾਨਾ ਹੈ ਤਾਂ ਚੰਗਾ ਇਨਸਾਨ ਬਣਾਓ।

**ਦੇਸ਼ ਭੂਸ਼ਨ**



# ਪੇਪਰਵੇਟ ਦੀ ਥਾਂ ਮਨੁੱਖੀ ਖੋਪੜੀ ਦੀ ਵਰਤੋਂ

*ਹੇਮ ਰਾਜ ਸਟੈਨੋ*

ਇਹ ਲੇਖ ਦਾ ਸਿਰਲੇਖ ਹੀ ਨਹੀਂ ਬਲਕਿ ਅਮਰੀਕਾ ਦੀ ਇੱਕ ਪ੍ਰਸਿੱਧ ਯੂਨੀਵਰਸਿਟੀ ਦੇ ਵਿਦਿਆ ਵਿਭਾਗ ਦੇ ਇਕ ਮੈਂਬਰ ਵੱਲੋਂ ਦਿੱਤਾ ਇਕ ਬਿਆਨ ਹੈ। ਉਸਨੇ ਬੜੇ ਸਵੈ-ਮਾਣ ਨਾਲ ਕਿਹਾ ਹੈ ਕਿ ਉਹ "ਮਨੁੱਖੀ ਖੋਪੜੀ ਨੂੰ ਕਾਗਜ਼ਾਂ 'ਤੇ ਰੱਖਣ ਵਾਲੇ ਵੱਟੇ (ਪੇਪਰ-ਵੇਟ) ਦੇ ਤੌਰ 'ਤੇ ਵਰਤਦਾ ਹੈ ਅਤੇ ਪੱਟ ਦੀ ਹੱਡੀ ਨੂੰ ਇਕ ਫੁੱਟੇ ਦੇ ਤੌਰ 'ਤੇ...।" ਉਸਦਾ ਕਹਿਣਾ ਹੈ ਕਿ ਇਸ ਵਿਚ ਇਖਲਾਕੀ ਤੌਰ 'ਤੇ ਕੋਈ ਗਲਤ ਗੱਲ ਨਹੀਂ ਹੈ। ਉਸਨੇ ਅੱਗੇ ਕਿਹਾ ਕਿ ਜਦੋਂ ਤੱਕ ਅਸੀਂ (ਮਨੁੱਖ) ਜਾਨਵਰਾਂ ਨੂੰ ਮਾਰਦੇ ਹਾਂ, ਖਾਂਦੇ ਹਾਂ ਅਤੇ ਸਾਇੰਸੀ ਤਜਰਬੇ ਕਰਦੇ ਵਕਤ ਉਨ੍ਹਾਂ 'ਤੇ ਨਿਰੰਤਰ ਹੀ ਅਕਹਿ ਜ਼ੁਲਮ ਢਾਹੁੰਦੇ ਹਾਂ ਉਦੋਂ ਤੱਕ ਅਸੀਂ ਮਨੁੱਖੀ ਪੱਟ ਦੀ ਹੱਡੀ ਨੂੰ ਫੁੱਟੇ ਵਜੋਂ ਵਰਤਣ ਨੂੰ ਇਖਲਾਕੀ ਸਰੋਕਾਰਾਂ ਦਾ ਮਸਲਾ ਬਣਾ ਕੇ ਦਰਅਸਲ ਆਪਣੇ ਦੰਭੀ ਹੋਣ ਦਾ ਪ੍ਰਗਟਾਵਾ ਹੀ ਕਰਦੇ ਹਾਂ। ਆਖਰਕਾਰ, ਮਨੁੱਖੀ ਪੱਟ ਦੀ ਹੱਡੀ ਨੂੰ ਇਕ ਪੈਮਾਨੇ ਵਜੋਂ ਵਰਤਣਾ ਉਸ ਕਰਮ ਨਾਲੋਂ ਘੱਟ ਨਿੰਦਣਯੋਗ ਹੈ ਜਿਹੜਾ ਅਸੀਂ ਸੰਸਾਰ ਦੀਆਂ ਪ੍ਰਯੋਗਸ਼ਾਲਾਵਾਂ ਵਿਚ ਲੱਖੂ-ਖਾ ਜਾਨਵਰਾਂ 'ਤੇ ਤਜਰਬੇ ਕਰਕੇ ਕਰਦੇ ਹਾਂ। ਤਜਰਬਿਆਂ ਤੱਕ ਹੀ ਸੀਮਤ ਨਹੀਂ ਬਲਕਿ ਆਪਣੀਆਂ ਦੁਪਹਿਰਾਂ ਅਤੇ ਸ਼ਾਮਾਂ ਨੂੰ ਖੁਸ਼ਗਵਾਰ ਬਣਾਉਣ ਲਈ ਉਨ੍ਹਾਂ ਦੇ ਸਵਾਦੀ ਪਕਵਾਨ ਬਣਾਉਂਦੇ ਹਾਂ। ਆਓ ਇਸ ਬਿਆਨ ਨੂੰ ਵੱਖੋ ਵੱਖਰੇ ਪੱਖਾਂ ਤੋਂ ਘੋਖੀਏ।

ਸਭ ਤੋਂ ਪਹਿਲਾਂ ਤਾਂ ਇਹੀ ਪੱਖ ਕਿ ਕੀ ਜਾਨਵਰਾਂ 'ਤੇ ਜਿਉਂਦਿਆਂ ਜਾਂ ਮਾਰ ਕੇ ਤਜਰਬੇ ਕਰਨੇ ਗਲਤ ਹਨ? ਨਹੀਂ, ਬਿਲਕੁਲ ਵੀ ਨਹੀਂ। ਕਿਉਂਕਿ ਇਹ ਤਜਰਬੇ ਕੋਈ ਸ਼ੌਕੀਆ ਤੌਰ ਤੇ ਨਹੀਂ ਕੀਤੇ ਜਾਂਦੇ ਬਲਕਿ ਮਨੁੱਖੀ ਸਮਾਜ ਦੇ ਵਿਕਾਸ ਕਾਰਜਾਂ ਲਈ ਕੀਤੇ ਜਾਂਦੇ ਹਨ। ਇੱਥੇ ਕੋਈ ਵੱਧ ਤੋਂ ਵੱਧ ਇਹੀ ਸਵਾਲ ਖੜਾ ਕਰ ਸਕਦਾ ਹੈ ਕਿ ਸਮਾਜ ਦੀ ਤਰੱਕੀ ਲਈ ਇਨ੍ਹਾਂ ਪ੍ਰਾਣੀਆਂ ਨੂੰ ਹੀ 'ਹਿੰਸਾ' ਜਾਂ 'ਜ਼ੁਲਮ' ਦਾ ਸ਼ਿਕਾਰ ਬਣਾਉਣਾ ਦਰਅਸਲ ਕੁਦਰਤ ਦੇ ਨਿਯਮਾਂ ਦੇ ਉਲਟ ਹੈ ਕਿਉਂਕਿ ਇਹ ਪ੍ਰਾਣੀ ਵੀ ਤਾਂ ਸਾਡੇ ਮਨੁੱਖਾਂ ਦੀ ਤਰ੍ਹਾਂ ਕੁਦਰਤ ਦਾ ਇਕ ਹਿੱਸਾ ਹਨ ਅਤੇ ਇੰਨਾਂ ਪ੍ਰਤੀ ਇਹੋ ਜਿਹਾ 'ਹਿੰਸਕ' ਸਲੂਕ ਕਰਨ ਤੇ ਕੁਦਰਤ ਦੇ ਨਿਯਮਾਂ ਦੀ ਉਲੰਘਣਾ ਹੁੰਦੀ ਹੈ?

ਭਾਵੇਂ ਕੁਦਰਤ ਦੇ ਨਿਯਮਾਂ ਵਾਲੀ ਉਪਰੋਕਤ ਗੱਲ ਸਰਸਰੀ ਨਜ਼ਰੇ ਠੀਕ ਜਾਪੇ ਪਰ ਇਹ ਇਉਂ ਹੈ ਨਹੀਂ। ਕਿਉਂ ਨਹੀਂ? ਕਿਉਂਕਿ ਕੁਦਰਤ ਵੀ ਅਹਿੰਸਕ ਸੁਭਾਅ ਵਾਲੀ ਨਹੀਂ ਹੈ। ਕੁਦਰਤ ਦਾ ਸੁਭਾਅ (Nature of Nature) ਵੀ ਕੁੱਝ ਹੱਦ ਤੱਕ ਹਿੰਸਕ ਹੈ। ਉਹ ਕਿਵੇਂ? ਕੀ ਕੋਈ ਸ਼ੇਰ, ਬੱਕਰੀ ਦੀ ਤਰ੍ਹਾਂ ਘਾਹ ਜਾਂ ਛੋਲੇ ਆਦਿ ਖਾ ਕੇ ਜ਼ਿੰਦਾ ਰਹਿ ਸਕਦਾ ਹੈ? ਆਪਾਂ ਸਾਰਿਆਂ ਨੂੰ ਪਤੈ ਕਿ ਨਹੀਂ। ਸ਼ੇਰ ਨੂੰ ਜ਼ਿੰਦਾ ਰਹਿਣ ਲਈ ਆਪਣੀ ਖੁਰਾਕ ਖਾਤਰ ਦੂਸਰੇ ਜਾਨਵਰਾਂ ਦਾ ਸ਼ਿਕਾਰ ਕਰਨਾ ਹੀ ਕਰਨਾ ਪੈਣਾ ਹੈ। ਸ਼ੇਰ ਦੀ 'ਮਾਸ ਬਿਨਾ ਘਾਸ ਰਸੋਈ ਹੈ'। ਸ਼ੇਰ ਦੀ ਇਹ ਲੋੜ ਉਸਦੀ ਬਣਾਈ ਆਦਤ ਨਹੀਂ ਬਲਕਿ ਕੁਦਰਤੀ ਹੈ। ਇਸੇ ਤਰ੍ਹਾਂ ਕਿੰਨੇ ਹੀ ਹੋਰ ਅਜਿਹੇ ਜਾਨਵਰ ਹਨ ਜਿਹੜੇ ਆਪਣਾ ਢਿੱਡ ਭਰਨ ਲਈ ਦੂਸਰੇ ਜਨਵਰਾਂ ਨੂੰ ਮਾਰਦੇ ਹਨ। ਇਹ ਕੁਦਰਤੀ ਨਿਯਮ ਹੀ ਹੈ।

ਇਸ ਤੋਂ ਅੱਗੇ। ਕੀ ਇੱਥੇ ਭੁਚਾਲ ਨਹੀਂ ਆਉਂਦੇ? ਕੀ ਬੱਦਲਾਂ ਦੇ ਫਟ ਜਾਣ ਨਾਲ ਕਿੰਨੀਆਂ ਹੀ ਮਨੁੱਖੀ ਜਾਨਾਂ ਦਾ ਨੁਕਸਾਨ ਨਹੀਂ ਹੁੰਦਾ? ਕੀ ਇੱਥੇ ਹੜ੍ਹਾਂ ਨਾਲ ਕਿੰਨੀਆਂ ਹੀ ਮਨੁੱਖੀ ਜਾਨਾਂ, ਜਾਨਵਰਾਂ ਅਤੇ ਹੋਰ ਮਾਲ-ਅਸਬਾਬ ਦਾ ਨੁਕਸਾਨ ਨਹੀਂ ਹੁੰਦਾ? ਕੀ ਇੱਥੇ ਅਸਮਾਨੀ ਬਿਜਲੀ ਡਿੱਗਕੇ ਕਿੰਨੇ ਹੀ ਲੋਕਾਂ ਦੀ ਜਾਨ ਨਹੀਂ ਲੈਂਦੀ? ਅਜਿਹਾ ਹੀ ਕਿੰਨਾ ਕੁੱਝ ਹੋਰ। ਕੀ ਇਨ੍ਹਾਂ ਸਾਰਿਆਂ ਪਿੱਛੇ ਕੁਦਰਤ ਦਾ ਨਿਯਮ ਲਾਗੂ ਨਹੀਂ ਹੁੰਦਾ? ਹੁੰਦਾ ਹੈ।

ਉਪਰੋਕਤ ਸਾਰਾ ਕੁੱਝ ਕੀ ਹੈ? ਕੁਦਰਤ ਦਾ ਸੁਭਾਅ। ਤੇ ਇਹ ਸਾਰਾ ਕੁੱਝ ਹਿੰਸਕ ਹੈ ਜਾਂ ਅਹਿੰਸਕ? ਹਿੰਸਕ। ਫਿਰ ਕੁਦਰਤ ਨਿਰੋਲ ਤੌਰ 'ਤੇ ਅਹਿੰਸਕ ਕਿਵੇਂ ਹੋਈ? ਕਿਵੇਂ ਵੀ ਨਹੀਂ। ਫਿਰ ਕੀ ਕੁਦਰਤ ਇਸ ਤਰ੍ਹਾਂ 'ਗੈਰ-ਇਖਲਾਕੀ' ਕਰਮ ਨਹੀਂ ਕਰਦੀ? ਕਰਦੀ ਹੈ, ਕਿਉਂਕਿ ਕੁਦਰਤ ਆਪਣੀ ਇਸ 'ਗੈਰ-ਇਖਲਾਕੀ' ਪਰ 'ਕੁਦਰਤੀ ਹਿੰਸਾ' ਤੋਂ ਬਿਨਾ ਹੋਂਦ 'ਚ ਹੀ ਨਹੀਂ ਰਹਿ ਸਕਦੀ। ਬਸ, ਇਸੇ ਤਰਕ ਨੂੰ ਮਨੁੱਖਤਾ ਤੱਕ ਅੱਗੇ ਵਧਾਉਂਦਿਆਂ ਅਸੀਂ ਸਾਇੰਸੀ ਤਜਰਬਿਆਂ ਲਈ ਜਾਨਵਰਾਂ ਨੂੰ ਪ੍ਰਯੋਗ ਵਿਚ ਲਿਆਉਂਦੇ ਹਾਂ ਤਾਂ ਕਿ ਅਸੀਂ ਆਪਣੇ ਜੀਵਨ ਦੀ ਹੋਂਦ ਨੂੰ ਚੰਗੇਰਾ ਬਣਾ ਸਕੀਏ।

ਪਰ ਕੋਈ ਕਹਿ ਸਕਦਾ ਹੈ ਕਿ ਜਾਨਵਰਾਂ ਦੀ ਤਰ੍ਹਾਂ ਮਨੁੱਖ ਵੀ ਤਾਂ ਕੁਦਰਤ ਦਾ ਇਕ ਹਿੱਸਾ ਹੈ। ਇਸ ਨੂੰ ਤਜਰਬੇ ਕਰਨ ਜਾਂ ਮਾਰ ਕੇ ਖਾਣ ਲਈ ਕਿਉਂ ਨਹੀਂ ਵਰਤਿਆ ਜਾ ਸਕਦਾ? ਮਿੰਟ ਦੀ ਮਿੰਟ ਇਹ ਮੰਨ ਲਵੋ ਕਿ ਮਨੁੱਖ ਹੀ ਮਨੁੱਖ ਨੂੰ ਜ਼ਿੰਦਾ ਜਾਂ ਮਾਰ ਕੇ ਤਜਰਬੇ ਕਰਨ ਅਤੇ ਮਾਰ ਕੇ ਖਾਣ ਵਿਚ ਜੁਟ ਜਾਵੇ ਤਾਂ ਇਸ ਨਾਲ ਕੀ ਵਾਪਰੇਗਾ? ਕੀ ਸਮਾਜ ਦੀ ਹੋਂਦ ਕਾਇਮ ਰਹਿ ਸਕੇਗੀ? ਬਿਲਕੁਲ ਵੀ ਨਹੀਂ। ਫਿਰ ***ਜਦੋਂ ਸਮਾਜ ਦੀ ਹੋਂਦ ਹੀ ਕਾਇਮ ਨਹੀਂ ਰਹਿ ਸਕੇਗੀ ਤਾਂ ਚੰਗੇਰੀ ਹੋਂਦ ਲਈ ਜਦੋਜਹਿਦ ਕਰਨ ਭਾਵ ਤਜਰਬੇ ਕਰਨ ਦਾ ਕੋਈ ਮਕਸਦ ਹੀ ਨਹੀਂ ਰਹਿੰਦਾ।***

ਕੀ ਅੱਜ ਕੱਲ ਪ੍ਰਦੂਸ਼ਣ ਦੀ ਗੱਲ ਆਮ ਨਹੀਂ ਚੱਲ ਰਹੀ? ਚੱਲ ਰਹੀ ਹੈ। ਹੁਣ ਜ਼ਰਾ ਸੋਚੋ ਕਿ ਜੇਕਰ ਇਸ ਦਾ ਮਨੁੱਖੀ ਸਮਾਜ 'ਤੇ ਕੋਈ ਅਸਰ ਨਾ ਪੈਂਦਾ ਹੋਵੇ ਤਾਂ ਫਿਰ ਕੀ ਕੋਈ ਇਸ ਦੀ ਰੋਕਥਾਮ ਬਾਰੇ ਸੋਚੇਗਾ? ਬਿਲਕੁਲ ਨਹੀਂ।

ਬਸ, ਉਪਰੋਕਤ ਕਾਰਨਾਂ ਕਰਕੇ ਹੀ ਗੱਲ ਭਾਵੇਂ ਕਿਸੇ ਤਜਰਬਾ ਦੀ ਕਰਨ ਹੋਵੇ ਜਾਂ ਕਿਸੇ ਵੀ ਹੋਰ ਖੇਤਰ ਵਿਚ ਕਿਸੇ ਕਰਮ ਦੀ, ਉਸਨੂੰ ਸਿੱਧੇ ਜਾਂ ਅਸਿੱਧੇ ਤੌਰ 'ਤੇ ਮਨੁੱਖੀ ਸਮਾਜ ਦੇ ਵਿਕਾਸ ਜਾਂ ਵਿਨਾਸ਼ ਨਾਲ ਜੋੜਕੇ ਚੰਗਾ ਜਾਂ ਮਾੜਾ ਹੋਣ ਦਾ ਵਿਸ਼ੇਸ਼ਣ

ਦਿੱਤਾ ਜਾਂਦਾ ਹੈ।

ਇਸ ਤੋਂ ਅੱਗੇ ਸਵਾਲ ਪੈਦਾ ਹੁੰਦਾ ਹੈ ਕਿ ਹਰ ਕਰਮ ਨੂੰ ਮਨੁੱਖ ਨਾਲ ਹੀ ਜੋੜ ਕੇ ਕਿਉਂ ਦੇਖਿਆ ਜਾਂਦਾ ਹੈ? ਇਹ ਇਸ ਕਰਕੇ ਹੈ ਕਿਉਂਕਿ ਮਨੁੱਖ ਨੂੰ ਸਾਰੇ ਬ੍ਰਹਿਮੰਡ ਦਾ ਕੇਂਦਰ-ਬਿੰਦੂ ਮੰਨਿਆ ਜਾਂਦਾ ਹੈ। ਪਰ ਕਿਉਂ? ਸਪਸ਼ਟਤਾ ਲਈ ਜ਼ਰਾ ਜਾਨਵਰਾਂ ਵੱਲ ਧਿਆਨ ਮਾਰੋ। ਕੀ ਦੇਖਾਂਗੇ? ਉਹਨਾਂ ਵਿਚ ਕੋਈ ਰਚਨਾਤਮਕ ਕਰਮ ਕਰਨ ਦੀ ਚੇਤਨਤਾ ਨਹੀਂ ਹੁੰਦੀ। ਮਿਸਾਲ ਵਜੋਂ ਉਹ ਆਪਣਾ ਭੋਜਨ ਤਾਂ ਖਾ ਸਕਦੇ ਹਨ ਪਰ ਇਸਨੂੰ ਪੈਦਾ ਨਹੀਂ ਕਰ ਸਕਦੇ। ਇਸ ਲਈ ਉਹ ਅਚੇਤ ਰੂਪ ਵਿਚ ਤਾਂ ਕੁਦਰਤ ਤੇ ਮਾੜਾ ਜਾਂ ਚੰਗਾ ਪ੍ਰਭਾਵ ਪਾਉਂਦੇ ਰਹਿੰਦੇ ਹਨ ਪਰ ਸੁਚੇਤ ਰੂਪ ਵਿਚ ਨਹੀਂ।

ਹੁਣ ਜਦੋਂ ਇਸ ਦੇ ਉਲਟ ਅਸੀਂ ਮਨੁੱਖ ਵੱਲ ਧਿਆਨ ਮਾਰਦੇ ਹਾਂ ਤਾਂ ਕੀ ਦੇਖਦੇ ਹਾਂ? ਇਹੀ ਕਿ ਇਹ ਇਕ ਅਜਿਹਾ ਪ੍ਰਾਣੀ ਹੈ ਜੋ ਕੁਦਰਤ ਦੇ ਨਿਯਮਾਂ ਨੂੰ ਜਾਨਣ ਦੀ ਸਮਰੱਥਾ ਰਖਦਾ ਹੈ, ਇਹਨਾਂ ਨੂੰ ਆਪਣੇ ਹਿਤਾਂ ਵਿਚ ਵਰਤਣ ਦੀ ਸਮਰਥਾ ਰਖਦਾ ਹੈ। ਇਹ ਨਿਰੋਲ ਕੁਦਰਤ ਦੇ ਅਧੀਨ ਨਹੀਂ ਹੈ, ਬਲਕਿ ਜਿੰਨਾ ਇਹ ਕੁਦਰਤ ਬਾਰੇ ਵੱਧ ਤੋਂ ਵੱਧ ਜਾਣਦਾ ਚਲਿਆ ਜਾ ਰਿਹਾ ਹੈ, ਉਨ੍ਹਾਂ ਹੀ ਇਹ ਕੁਦਰਤ ਤੋਂ ਅਜ਼ਾਦ ਹੁੰਦਾ ਚਲਾ ਜਾ ਰਿਹਾ ਹੈ ਭਾਵ ਕੁਦਰਤ ਨੂੰ ਆਪਣੇ ਹੱਕ ਵਿਚ ਵਰਤਣ ਦੇ ਕਾਬਲ ਬਣਦਾ ਚਲਿਆ ਜਾ ਰਿਹਾ ਹੈ। ਕਹਿਣ ਤੋਂ ਭਾਵ ਇਹ ਕਿ ਜਿੱਥੇ ਪਸ਼ੂ (ਜਾਨਵਰ) ਜਗਤ ਅਚੇਤ ਰੂਪ ਵਿਚ ਆਪਣੀ ਸਹਿਜ-ਪ੍ਰਵਿਰਤੀ ਅਨੁਸਾਰ ਕੋਈ ਕਰਮ ਕਰਦੇ ਹਨ ਉਥੇ ਮਨੁੱਖ ਆਪਣੀ ਦਿਮਾਗੀ ਸੋਚ (ਚੇਤਨਤਾ) ਅਨੁਸਾਰ ਕੰਮ ਕਰਦਾ ਹੈ। ਪਸ਼ੂ-ਜਗਤ ਅਤੇ ਮਨੁੱਖੀ-ਜਗਤ ਵਿਚਕਾਰ ਇਹੀ ਬੁਨਿਆਦੀ ਫਰਕ ਹੈ।

ਉਪਰੋਕਤ ਬੁਨਿਆਦੀ ਫਰਕ ਦੀ ਦੇਣ ਹੀ ਹੈ ਕਿ ਮਨੁੱਖ ਤੋਂ ਬਿਨਾਂ ਕੋਈ ਵੀ ਜੀਵਤ ਪ੍ਰਾਣੀ ਰਾਜਨੀਤਿਕ, ਆਰਥਕ, ਸਮਾਜਕ ਢਾਂਚੇ ਆਦਿ ਬਣਾਉਣ ਬਾਰੇ ਸੋਚ ਕੇ ਕੋਈ ਕਰਮ ਨਹੀਂ ਕਰ ਸਕਦਾ। ਨਾ ਹੀ ਮਨੁੱਖ ਤੋਂ ਵਗੈਰ ਹੋਰ ਕਿਸੇ ਵੀ ਪ੍ਰਾਣੀ ਜਗਤ ਦਾ ਕੋਈ ਸਭਿਆਚਾਰ ਹੁੰਦਾ ਹੈ। ਬਸ, ਇਸੇ ਸਭਿਆਚਾਰਕ ਪੱਖ ਵਿਚ ਹੀ ਮਨੁੱਖ ਸਮਾਜ ਅੰਦਰ ਕੋਈ ਨਾ ਕੋਈ ਇਖਲਾਕੀ ਕਦਰਾਂ-ਕੀਮਤਾਂ ਤਹਿ ਕਰਕੇ ਚਲਦਾ ਹੈ ਜੋ ਜਾਨਵਰ-ਜਗਤ (Animal Kingdom) ਤਹਿ ਨਹੀਂ ਕਰ ਸਕਦਾ। ਇਨ੍ਹਾਂ ਸਾਰੇ ਕਾਰਨਾਂ ਕਰਕੇ ਹੀ ਅੱਜ ਤੱਕ ਦਾ ਜਿੰਨਾ ਵੀ ਇਸ ਸ੍ਰਿਸ਼ਟੀ 'ਤੇ ਪਦਾਰਥਕ ਵਜੂਦ (ਸਜੀਵ ਤੇ ਨਿਰਜੀਵ) ਮੌਜੂਦ ਹੈ ਉਸ ਵਿਚੋਂ ਮਨੁੱਖ ਸਭ ਤੋਂ ਉਚਤਮ ਹੈਸੀਅਤ ਰਖਦਾ ਹੈ ਅਤੇ ਮਨੁੱਖ ਨੂੰ ਇਸ ਸਾਰੇ ਬ੍ਰਹਿਮੰਡ ਦਾ ਕੇਂਦਰ-ਬਿੰਦੂ ਮੰਨਿਆ ਜਾਂਦਾ ਹੈ। ਭਾਵ ਮਨੁੱਖੀ ਸਮਾਜ ਦੀ ਤਰੱਕੀ ਨੂੰ ਸਾਰੇ ਵਿਕਾਸ ਦਾ ਮੂਲ ਮੰਤਰ ਸਮਝਿਆ ਜਾਂਦਾ ਹੈ।

ਆਓ ਅੱਗੇ ਤੁਰੀਏ। ਕਿਉਂਕਿ ਮਨੁੱਖ ਨੇ ਆਪਣੇ ਲਈ ਕੋਈ ਨਾ ਕੋਈ ਇਖਲਾਕੀ ਕਦਰਾਂ ਕੀਮਤਾਂ ਤਹਿ ਕੀਤੀਆਂ ਹੁੰਦੀਆਂ ਹਨ, ਇਸ ਲਈ ਮਨੁੱਖ ਪ੍ਰਤੀ ਕੀਤਾ ਜਾਂਦਾ ਵਿਵਹਾਰ ਇਖਲਾਕੀ ਘੇਰੇ ਅੰਦਰ ਆਉਂਦਾ ਹੈ।

ਪਰ ਮਨੁੱਖੀ ਜ਼ਿੰਦਗੀ ਪ੍ਰਤੀ ਵੀ ਇਖਲਾਕੀ ਮਸਲੇ ਨੂੰ ਦੇਖਣ ਦੇ ਦੋ ਟਕਰਾਵੇਂ ਨਜ਼ਰੀਏ ਹਨ। ਆਓ ਦੇਖੀਏ ਕਿਵੇਂ?

ਪਹਿਲਾ ਤਾਂ ਹੈ ਅਮੀਰ ਅਤੇ ਤਾਕਤਵਰਾਂ ਦਾ ਨਜ਼ਰੀਆ। ਉਹ ਮਨੁੱਖੀ ਜ਼ਿੰਦਗੀ ਨੂੰ ਕਿਵੇਂ ਦੇਖਦੇ ਹਨ? ਉਹ ਗਰੀਬ ਅਤੇ ਦੱਬੇ-ਕੁਚਲੇ ਲੋਕਾਂ ਦੀ ਜ਼ਿੰਦਗੀ ਦੀ ਕਦਰ ਉਨ੍ਹੀ ਦੇਰ ਤੱਕ ਹੀ ਕਰਦੇ ਹਨ ਜਿੰਨੀ ਦੇਰ ਤੱਕ ਉਨ੍ਹਾਂ ਨੂੰ ਇਸ ਤੋਂ ਕੋਈ ਨਾ ਕੋਈ ਮੁਨਾਫੇ ਜਾਂ ਕਿਸੇ ਕਿਸਮ ਦੀ ਕੋਈ ਹੋਰ ਗਰਜ਼ ਦੀ ਲਲਕ ਹੁੰਦੀ ਹੈ। ਮਿਸਾਲ ਵਜੋਂ ਉਨ੍ਹਾਂ ਨੇ ਫੈਕਟਰੀਆਂ 'ਚ ਕੰਮ ਲੈਣਾ ਹੈ ਤਾਂ ਉਹ ਮਜ਼ਦੂਰ ਨੂੰ ਜ਼ਿੰਦਾ ਅਤੇ ਤੰਦਰੁਸਤ ਦੇਖਣਾ ਚਾਹੁਣਗੇ। ਇਸਤੋਂ ਅੱਗੇ ਜੇਕਰ ਉਨ੍ਹਾਂ ਨੇ ਕਿਸੇ ਦੇਸ਼ ਤੇ ਹਮਲਾ ਕਰਨਾ ਹੋਵੇ ਤਾਂ ਉਹ ਇਨ੍ਹਾਂ ਨੂੰ ਜੰਗ 'ਚ ਝੋਕਣ ਲਈ 'ਹੀਰੋ' ਬਣਾਉਂਦਿਆਂ ਇਨ੍ਹਾਂ ਦੀ ਕਦਰ ਕਰਨ ਦਾ ਖੇਖਣ ਕਰਨਗੇ। ਇਸ ਲਈ ਇਨ੍ਹਾਂ ਲੁਟੇਰਿਆਂ ਦਾ ਦਰਅਸਲ ਲੁੱਟੇ ਜਾਣ ਵਾਲਿਆਂ ਦੀ ਜ਼ਿੰਦਗੀ ਪ੍ਰਤੀ ਕੋਈ ਸੱਚਾ-ਸੁੱਚਾ ਸਤਿਕਾਰ ਨਹੀਂ ਹੁੰਦਾ ਬਲਕਿ ਆਪਣੀ ਗਰਜ਼ ਪੂਰੀ ਕਰਨ ਲਈ ਰਚਿਆ ਇਕ ਢਕਵੰਜ ਹੁੰਦਾ ਹੈ। ਸੋ ਇਸ ਗੱਲ ਦਾ ਸਾਰ ਇਹ ਬਣ ਜਾਂਦਾ ਹੈ ਕਿ ਇਹ ਸਾਰਾ ਕੁਝ ਉਹ ਉਹਨਾਂ ਦੀ ਲੁੱਟ ਅਤੇ ਐਸ਼ੋ-ਇਸ਼ਰਤ ਵਾਲਾ ਲੁਟੇਰਾ ਢਾਂਚਾ ਕਾਇਮ ਰੱਖਣ ਲਈ ਕਰਦੇ ਹਨ ਨਾ ਕਿ ਮਨੁੱਖੀ ਜ਼ਿੰਦਗੀ ਦੀ ਪਿਆਰ-ਭਾਵਨਾ 'ਚੋਂ।

ਹੁਣ ਇਸ ਦੇ ਉਲਟ ਨਜ਼ਰੀਆ ਹੈ। ਉਹ ਹੈ ਉਨ੍ਹਾਂ ਲੋਕਾਂ ਦਾ ਨਜ਼ਰੀਆ ਜੋ ਲੁੱਟੇ-ਪੁੱਟੇ ਤੇ ਦੱਬੇ-ਕੁਚਲੇ ਹਨ। ਉਹ ਚਾਹੁੰਦੇ ਹਨ ਕਿ ਉਨ੍ਹਾਂ ਦੀ ਕੋਈ ਲੁੱਟ ਨਾ ਕਰੇ ਅਤੇ ਆਪਣੇ ਹਿਤਾਂ ਲਈ ਉਨ੍ਹਾਂ ਨੂੰ ਅਨਿਆਈਂ ਜੰਗ ਦਾ ਖਾਜ਼ਾ ਨਾ ਬਣਾਵੇ ਜਿਵੇਂ ਅਮਰੀਕਾ ਦੀਆਂ ਸਰਮਾਏਦਾਰੀ ਜਮਾਤਾਂ ਆਪਣੇ ਦੇਸ਼ ਅਤੇ ਹੋਰ ਦੇਸ਼ਾਂ ਦੇ ਫੌਜੀਆਂ ਨੂੰ ਈਰਾਕ ਦੀ ਲੁੱਟ ਕਰਨ ਲਈ ਕਰ ਰਹੀਆਂ ਹਨ। ਇਸ ਲਈ ਇਹ ਦੱਬੇ ਕੁਚਲੇ ਅਤੇ ਲੁੱਟੇ ਜਾ ਰਹੇ ਲੋਕ ਇੱਥੇ ਅਜਿਹਾ ਸਮਾਜ ਸਿਰਜਣਾ ਚਾਹੁੰਦੇ ਹੁੰਦੇ ਹਨ ਜੋ ਲੁੱਟ-ਰਹਿਤ ਤੇ ਵਿਤਕਰੇ ਰਹਿਤ ਹੋਵੇ।

ਇਸ ਲਈ ਇਹਨਾਂ ਦੋਨਾਂ ਟਕਰਾਵੀਆਂ ਧਿਰਾਂ ਦਾ ਮਨੁੱਖੀ ਜ਼ਿੰਦਗੀ ਪ੍ਰਤੀ ਨਜ਼ਰੀਆ ਵੀ ਟਕਰਾਵਾਂ ਬਣ ਜਾਂਦਾ ਹੈ। ਜਿਹੜੇ ਤਾਂ ਲੁਟੇਰੇ ਹੁੰਦੇ ਹਨ, ਕਿਉਂਕਿ ਉਹ ਦਬਾ ਕੇ ਹੀ ਰੱਖਣਾ ਚਾਹੁੰਦੇ ਹੁੰਦੇ ਹਨ, ਇਸ ਲਈ ਉਨ੍ਹਾਂ ਦੀ ਮਨੁੱਖੀ ਜ਼ਿੰਦਗੀ ਪ੍ਰਤੀ ਵਹਿਸ਼ੀ ਮਾਨਸਿਕਤਾ ਹੋ ਜਾਂਦੀ ਹੈ। ਉਹ ਲੋਕ ਦੱਬੇ ਕੁਚਲਿਆਂ ਪ੍ਰਤੀ ਤਾਂ ਵਹਿਸ਼ੀ ਵਰਤਾਅ ਕਰਦੇ ਹੀ ਕਰਦੇ ਹਨ ਬਲਕਿ ਆਪਸ ਵਿਚ ਵੀ ਲੁੱਟ ਖੋਹ ਦੀ ਬਾਂਦਰ ਵੰਡ ਕਰਨ ਲਈ ਇਕ ਦੂਜੇ ਪ੍ਰਤੀ ਵੀ ਵਹਿਸ਼ੀ ਹੁੰਦੇ ਹਨ। ਇਕ ਦੂਜੇ ਨੂੰ ਮਾਰਦੇ ਹਨ, ਰਾਜ ਪਲਟੇ ਕਰਵਾਉਂਦੇ ਹਨ, ਆਪਣੇ ਹੀ ਕੈਂਪ ਦੇ ਵੀ ਆਪਣੇ ਵਿਰੋਧੀਆਂ ਨੂੰ ਫਾਂਸੀ ਲਾਉਂਦੇ ਹਨ।

ਇਸ ਦੇ ਉਲਟ ਜਿਹੜੇ ਲੁੱਟ ਰਹਿਤ ਸਮਾਜ ਸਿਰਜਣ ਖਾਤਰ ਜਦੋਜਹਿਦ ਕਰਦੇ ਹਨ, ਉਹ ਭਾਵੇਂ ਮਜ਼ਬੂਰੀ ਵੱਸ ਮਨੁੱਖੀ ਜਾਨ ਲੈਣ ਵੀ ਪਰ ਆਮ ਤੌਰ 'ਤੇ ਉਹ ਮਨੁੱਖੀ ਜ਼ਿੰਦਗੀ ਨੂੰ ਸਭ ਤੋਂ ਵਡਮੁੱਲੀ ਸਮਝਦੇ ਹਨ ਤਾਂਹੀਓ ਸ਼ਹੀਦੇ-ਆਜ਼ਮ ਭਗਤ ਸਿੰਘ ਨੇ ਇਹ ਬੜੇ ਪਤੇ ਦੀ ਗੱਲ ਕਹੀ ਸੀ ਕਿ ਉਹਨਾਂ ਵਾਸਤੇ ਮਨੁੱਖੀ ਜ਼ਿੰਦਗੀ ਸਭ ਤੋਂ ਵਡਮੁੱਲੀ ਹੈ, ਪਰ ਇਨਕਲਾਬ ਲਈ ਕਦੇ ਕਦੇ ਇਹ ਲੈਣੀ ਜ਼ਰੂਰੀ ਬਣ ਜਾਂਦੀ ਹੈ।

ਇਸ ਤਰ੍ਹਾਂ ਨਾਲ ਮਨੁੱਖੀ ਜ਼ਿੰਦਗੀ ਪ੍ਰਤੀ ਦੋ ਕਿਸਮ ਦੇ ਵਤੀਰੇ ਹਨ, ਇਕ ਤਾਂ ਹੈ ਮਰੇ ਹੋਏ ਇਨਸਾਨੀ ਮਾਦੇ ਵਾਲਾ ਅਤੇ ਮਨੁੱਖ ਨੂੰ ਸਿਰਫ ਇਕ ਵਸਤੂ ਸਮਝਣ ਵਾਲਾ ਤੇ ਦੂਸਰਾ ਹੈ ਮਨੁੱਖੀ ਜ਼ਿੰਦਗੀ ਪ੍ਰਤੀ ਸਭ ਕੁੱਝ ਦਾਅ ਤੇ ਲਾਉਣ ਵਾਲਾ।

ਹੁਣ ਇੱਥੇ ਕੋਈ ਇਹ ਕਹਿ ਸਕਦਾ ਹੈ ਕਿ ਜਿੰਦਾ ਮਨੁੱਖ ਲਈ ਕੀਤਾ ਜਾਂਦਾ ਵਿਵਹਾਰ ਤਾਂ ਇਖਲਾਕ ਦੇ ਘੇਰੇ ਅੰਦਰ ਗਿਣਿਆ ਜਾ ਸਕਦਾ ਹੈ ਪਰ ਜਦੋਂ ਉਹ ਮਰ ਗਿਆ ਫਿਰ ਇਖਲਾਕ ਦਾ ਕਿਹੜਾ ਸਵਾਲ ਰਹਿ ਗਿਆ? ਭਲਾ ਜਿਉਂਦੇ ਪ੍ਰਤੀ ਵਿਵਹਾਰ ਦਾ ਮਸਲਾ ਇਖਲਾਕ ਦੇ ਘੇਰੇ ਅੰਦਰ ਕਿਉਂ ਆਉਂਦਾ ਹੈ? ਕਿਉਂਕਿ ਉਹ ਇਕ ਮਨੁੱਖ ਹੈ। ਤੇ ਮਰਿਆ ਕੌਣ ਹੈ? ਉਹ ਵੀ ਇਕ ਮਨੁੱਖੀ ਪ੍ਰਾਣੀ। ਬਸ ਦੋਨੋਂ ਹਾਲਤਾਂ ਵਿਚ ਹੀ ਸਵਾਲ ਮਨੁੱਖੀ ਪ੍ਰਾਣੀ (ਜਿੰਦਾ ਜਾਂ ਮੁਰਦੇ) ਪ੍ਰਤੀ ਇਖਲਾਕ ਦਾ ਸਵਾਲ ਬਣਿਆ ਹੀ ਰਹਿੰਦਾ ਹੈ। ਨਾਲੇ ਇਹ ਇਖਲਾਕ ਦਾ ਸਵਾਲ ਉਸ ਮੁਰਦੇ ਲਈ ਹੀ ਨਹੀਂ ਹੁੰਦਾ ਸਗੋਂ ਇਹ ਤਾਂ ਉਸ ਪ੍ਰਤੀ ਵਿਵਹਾਰ ਕਰਨ ਵਾਲੇ ਜਿਉਂਦੇ ਪ੍ਰਾਣੀ ਲਈ ਆਪਣੇ ਵਾਸਤੇ ਵੀ ਹੁੰਦਾ ਹੈ। ਮੰਨ ਲਵੋ ਕਿ ਕੋਈ ਵਿਅਕਤੀ ਮਰੇ ਹੋਏ ਕੁੱਤੇ ਨੂੰ ਦੇਖਦਾ ਹੈ ਅਤੇ ਦੂਸਰੇ ਪਾਸੇ ਉਹ ਕਿਸੇ ਮਰੇ ਹੋਏ ਵਿਅਕਤੀ ਨੂੰ ਸੜਕ ਤੇ ਪਿਆ ਦੇਖਦਾ ਹੈ। ਕੀ ਉਸ ਵਿਅਕਤੀ ਅੰਦਰ ਇਕੋ ਜਿਹੀਆਂ ਭਾਵਨਾਵਾਂ ਪੈਦਾ ਹੋਣਗੀਆਂ ਜਾਂ ਬਿਲਕੁਲ ਕੋਈ ਭਾਵਨਾਵਾਂ ਪੈਦਾ ਨਹੀਂ ਹੋਣਗੀਆਂ? ਅਸੀਂ ਸਮਝਦੇ ਹਾਂ ਕਿ ਵੱਖ ਵੱਖ ਭਾਵਨਾਵਾਂ ਪੈਦਾ ਹੋਣਗੀਆਂ। ਇਹ ਕਿਉਂ ਵਾਪਰਦਾ ਹੈ? ਮਨੋਵਿਗਿਆਨਕ ਤੌਰ 'ਤੇ ਇਸਦਾ ਜਵਾਬ ਇਹੀ ਹੈ ਕਿ ਮਨੁੱਖ ਨੇ ਆਪਣੇ ਲੰਮੇ ਵਿਕਾਸ ਦੌਰਾਨ ਆਪਣਾ ਜੋ ਸਭਿਆਚਾਰ ਵਿਕਸਤ ਕੀਤਾ ਹੈ ਉਸ ਵਿਚ ਉਸ ਨੇ ਇਖਲਾਕੀ ਕਦਰ ਵੀ ਸ਼ਾਮਲ ਕੀਤੀ ਕਿ ਮਨੁੱਖ ਜਦੋਂ ਮਰ ਜਾਂਦਾ ਹੈ ਤਾਂ ਉਸ ਨੂੰ ਸਨਮਾਨ ਸਹਿਤ ਸਮੇਟਿਆ ਜਾਵੇ। ਇਸ 'ਚੋਂ ਕੀ ਜ਼ਾਹਰ ਹੁੰਦਾ ਹੈ? ਇਹੀ ਕਿ ਉਸਨੂੰ ਆਮ ਪਦਾਰਥਕ ਵਸਤ ਜਾਂ ਜਾਨਵਰਾਂ ਦੇ ਬਰਾਬਰ ਨਾ ਸਮਝਿਆ ਜਾਵੇ ਬਲਕਿ ਇਸ ਧਰਤੀ 'ਤੇ ਪੈਦਾ ਹੋ ਕੇ ਵਿਕਸਤ ਹੋਇਆ ਸਭ ਤੋਂ ਉਚਤਮ ਪਦਾਰਥਕ ਵਜੂਦ ਸਮਝਿਆ ਜਾਵੇ।

ਪਰ ਜਿਹੜੇ ਲੋਕ ਅਚੇਤ ਜਾਂ ਸੁਚੇਤ ਰੂਪ 'ਚ ਮਨੁੱਖ ਦੇ ਸਭਿਆਚਾਰਕ ਪੱਖ ਨੂੰ ਭੁੱਲ ਜਾਂਦੇ ਹਨ ਉਹ ਹਰ ਪੱਖ 'ਤੇ ਗਲਤ ਹੋਣ ਦੀ ਸੰਭਾਵਨਾ ਰਖਦੇ ਹੁੰਦੇ ਹਨ। ਮਿਸਾਲ ਵਜੋਂ ਕਾਮੁਕ ਸਬੰਧਾਂ ਦੇ ਮਸਲੇ ਨੂੰ ਹੀ ਲਵੋ। ਜਿਹੜੇ ਲੋਕ ਸਭਿਆਚਾਰਕ ਪੱਖ ਨੂੰ ਭੁੱਲ ਜਾਂਦੇ ਹਨ ਉਹ ਲੋਕ ਕਾਮੁਕ ਸਬੰਧਾਂ ਦੇ ਮਸਲੇ ਨੂੰ ਸਿਰਫ ਜੀਨਜ਼ ਜਾਂ ਹਾਰਮੋਨਜ਼ ਦਾ ਮਸਲਾ ਬਣਾ ਧਰਦੇ ਹਨ। ਉਹ ਇਸ ਨੂੰ ਸਮਾਜੀ ਪੱਖ ਨਾਲੋਂ ਤੋੜ ਦਿੰਦੇ ਹਨ। ਉਨ੍ਹਾਂ ਅੱਗੇ ਆਪਣਾ ਸਵਾਲ ਇਹ ਹੈ ਕਿ ਜੇਕਰ ਇਹ ਸਬੰਧ ਸਿਰਫ ਜੀਨਜ਼ ਜਾਂ ਹਾਰਮੋਨਜ਼ ਦੀ ਹੀ ਦੇਣ ਹਨ ਤਾਂ ਫਿਰ ਮਨੁੱਖ ਨੇ ਇਸ ਪੱਖ ਖਾਤਰ ਸਭਿਆਚਾਰਕ ਕਦਰਾਂ-ਕੀਮਤਾਂ ਕਿਉਂ ਤਹਿ ਕੀਤੀਆਂ ਹਨ? ਉਹ ਇਨ੍ਹਾਂ ਸਬੰਧਾਂ ਨੂੰ ਪਸ਼ੂਆਂ ਦੀ ਤਰ੍ਹਾਂ ਖੁੱਲ੍ਹੇ ਆਮ ਕਿਉਂ ਨਹੀਂ ਸਥਾਪਤ ਕਰਦਾ? ਉਹ ਇਨ੍ਹਾਂ ਸਬੰਧਾਂ ਦੀ ਸਥਾਪਤੀ ਲਈ ਪਰਦਾ ਕਿਉਂ ਕਰਦੇ ਹਨ? ਇੱਥੋਂ ਤੱਕ ਕਿ ਇਨ੍ਹਾਂ ਸਬੰਧਾਂ ਦੀ ਸਥਾਪਤੀ ਇਕ ਪਤੀ-ਪਤਨੀ ਦੇ ਰੂਪ 'ਚ ਹੀ ਕਿਉਂ ਕਰਦੇ ਹਨ? ਹੋਰ ਵੀ ਇਹ ਕਿ ਮਾਂ-ਬਾਪ, ਨੰਗੇ-ਚਿੱਟੇ ਰੂਪ 'ਚ ਦੱਸਣਾ ਤਾਂ ਛੱਡੋ, ਆਪਣੇ ਇਨ੍ਹਾਂ ਸਬੰਧਾਂ ਦੀ ਕਨਸੋਅ ਤੱਕ ਆਪਣੇ ਬੱਚਿਆਂ ਦੇ ਕੰਨੀਂ ਕਿਉਂ ਨਹੀਂ ਪੈਣ ਦਿੰਦੇ? ਸਿਰਫ ਸਭਿਆਚਾਰ ਪੱਖ 'ਚ ਸ਼ਾਮਲ ਇਖਲਾਕੀ ਕਦਰਾਂ-ਕੀਮਤਾਂ ਕਰਕੇ ਹੀ।

ਪਰ ਜਿਵੇਂ ਆਪਾਂ ਉਪਰ ਜ਼ਿਕਰ ਕਰ ਆਏ ਹਾਂ ਕਿ ਲੁਟੇਰਿਆਂ ਦਾ ਸਬੰਧ ਸੱਚੇ-ਸੁੱਚੇ ਇਖਲਾਕ ਦੇ ਉਲਟ ਕਿਸੇ ਵੀ ਤਰ੍ਹਾਂ ਨਾਲ ਆਪਣੀ ਲੁੱਟ ਤੇ ਮੁਨਾਫਾ ਵਧਾਉਣਾ ਹੁੰਦਾ ਹੈ। ਉਨ੍ਹਾਂ ਲਈ ਮਨੁੱਖੀ ਜ਼ਿੰਦਗੀ ਪ੍ਰਤੀ ਕੋਈ ਲਗਾਓ ਨਹੀਂ ਹੁੰਦਾ। ਬਸ, ਇਸੇ ਤਰ੍ਹਾਂ ਹੀ 'ਵਿਕਾਸ ਕਾਰਜਾਂ' ਵਿਚ ਜੁਟੇ 'ਮਨੁੱਖੀ ਖੋਪੜੀ ਦੀ ਵਰਤੋਂ ਵੱਟੇ ਦੇ ਤੌਰ ਤੇ ਕਰਨ ਵਾਲਿਆਂ' ਦਾ ਮਕਸਦ ਵੀ ਸਿਰਫ ਆਪਣੇ ਵਿਕਾਸ ਕਾਰਜਾਂ ਦੀ ਖੋਜ ਤੱਕ ਸੁੰਘੜਿਆ ਹੁੰਦਾ ਹੈ। ਕਿਉਂ? ਕਿਉਂਕਿ ਅਜਿਹੇ ਕਾਰਜ ਕਰਦਿਆਂ ਉਨ੍ਹਾਂ ਅੱਗੇ ਮੁਨਾਫੇ ਜਾਂ ਸ਼ੋਹਰਤ ਦੀ ਲਲਕ ਹੁੰਦੀ ਹੈ। ਉਹ ਵੀ ਉਹੀ ਲੁਟੇਰੇ ਸਮਾਜ ਦੇ ਭਾਰੂ ਗੈਰ-ਇਖਲਾਕੀ ਸਭਿਆਚਾਰ ਨੂੰ ਪ੍ਰਣਾਏ-ਵੇ ਹੁੰਦੇ ਹਨ। ਬਸ ਇਸੇ ਵਿਚੋਂ ਉਨ੍ਹਾਂ ਦਾ ਮਨੁੱਖੀ ਜ਼ਿੰਦਗੀ ਪ੍ਰਤੀ ਕੋਈ ਲਗਾਓ ਨਹੀਂ ਰਹਿੰਦਾ ਤੇ ਉਹ ਮਨੁੱਖ ਨੂੰ ਇਕ ਆਮ ਪਦਾਰਥਕ ਵਸਤੂ ਹੀ ਸਮਝਦੇ ਹਨ। ਆਹ ਪਿੱਛੇ ਜਿਹੇ ਪੰਜਾਬ ਅੰਦਰ ਡਾਕਟਰੀ ਪੇਸ਼ੇ ਨਾਲ ਸਬੰਧਤ ਲੋਕਾਂ ਵੱਲੋਂ ਮਨੁੱਖੀ ਗੁਰਦਿਆਂ ਦੇ ਸਕੈਂਡਲ ਦਾ ਸਾਹਮਣੇ ਆਉਣਾ ਇਸੇ ਸਭਿਆਚਾਰ ਦਾ ਹੀ ਜਿਉਂਦਾ ਜਾਗਦਾ ਸਬੂਤ ਹਨ।

ਕੀ ਇਸ ਦਾ ਮਤਲਬ ਇਹ ਬਣ ਗਿਆ ਕਿ ਮਨੁੱਖ ਦੇ ਸਰੀਰ ਦੇ ਕਿਸੇ ਅੰਗ ਜਾਂ ਸਮੁੱਚੇ ਨਾਲ ਕੋਈ ਛੇੜ-ਛਾੜ ਹੀ ਨਹੀਂ ਕਰਨੀ ਚਾਹੀਦੀ? ਨਹੀਂ। ਆਪਣਾ ਮਤਲਬ ਇਹ ਨਹੀਂ ਹੈ। ਅਸੀਂ ਆਪਣੇ ਸਰੀਰ ਤਜਰਬਿਆਂ ਖਾਤਰ ਵੀ ਦਿੰਦੇ ਹਾਂ ਅਤੇ ਜਿਉਂਦੇ-ਜੀ ਵੀ ਆਪਣੇ ਸਰੀਰ ਦੇ ਅੰਗ ਦੂਸਰੇ ਜੀਵਤ ਵਿਅਕਤੀਆਂ ਦੇ ਲਵਾਉਣ ਲਈ ਦਿੰਦੇ ਹਾਂ। ਪਰ ਇਨ੍ਹਾਂ ਦੀ ਕੋਈ ਕੀਮਤ-ਵਸੂਲੀ ਨੂੰ ਅਸੀਂ ਮੂਲੋਂ ਗਲਤ ਸਮਝਦੇ ਹਾਂ। ਇਹ ਕਿਉਂ ਹੈ? ਕਿਉਂਕਿ **ਅਸੀਂ ਮਨੁੱਖੀ ਅੰਗ ਨੂੰ ਅਣਮੋਲ ਸਮਝਦੇ ਹਾਂ, ਜਿਸ ਦੀ ਪੈਸਿਆਂ ਜਾਂ ਕਿਸੇ ਵੀ ਹੋਰ ਰੂਪ ਵਿਚ ਕੀਮਤ ਪਾਉਣੀ ਇਖਲਾਕੀ ਤੌਰ 'ਤੇ ਗਲਤ ਹੈ। ਇਸੇ ਵਿੱਚ ਹੀ ਮਨੁੱਖੀ ਅੰਗਾਂ ਪ੍ਰਤੀ ਸਾਡਾ ਆਦਰ ਸਮੋਇਆ ਹੈ।**

*ਸੋ ਉਪਰੋਕਤ ਸਾਰੀ ਵਿਚਾਰ-ਚਰਚਾ ਤੋਂ ਇਹ ਸਿੱਟੇ ਨਿਕਲਦੇ ਹਨ:-*

*ਪਹਿਲਾ ਇਹ ਕਿ ਮਨੁੱਖ ਬ੍ਰਹਿਮੰਡ ਦਾ ਕੇਂਦਰ-ਬਿੰਦੂ ਹੋਣ ਕਰਕੇ ਬ੍ਰਹਿਮੰਡ ਵਿਚ ਜੋ ਕੁੱਝ ਕੁਦਰਤੀ ਤੌਰ 'ਤੇ ਜਾਂ ਮਨੁੱਖ ਦੇ ਆਪਣੇ ਕੀਤੇ ਅਨੁਸਾਰ ਮਨੁੱਖ ਲਈ ਘਾਤਕ ਹੈ ਉਹ ਗਲਤ ਕਰਮ ਹੈ ਅਤੇ ਜੋ ਮਨੁੱਖਤਾ ਦੀ ਭਲਾਈ 'ਚ ਜਾਂਦਾ ਹੈ ਉਹ ਠੀਕ ਹੈ। 'ਹਿੰਸਕ' ਜਾਂ 'ਅਹਿੰਸਕ' ਕਰਮ ਦਾ ਸਬੰਧ ਵੀ ਮਨੁੱਖ ਦੇ ਉਦੇਸ਼*

ਨਾਲ ਹੀ ਜੁੜਿਆ ਹੋਇਆ ਹੈ। ਇਸ ਲਈ ਜਾਨਵਰਾਂ ਦੇ ਮਾਰਨ ਅਤੇ ਉਨ੍ਹਾਂ 'ਤੇ ਤਜਰਬੇ ਕਰਨ ਨੂੰ ਮਨੁੱਖਾਂ ਦੇ ਮਾਰਨ ਤੇ ਤਜਰਬੇ ਕਰਨ ਦੇ ਨਾਲ ਮੇਲ ਕੇ ਨਹੀਂ ਦੇਖਿਆ ਜਾਣਾ ਚਾਹੀਦਾ। ਇਹ ਦਰਅਸਲ ਮਨੁੱਖੀ ਜਗਤ ਅਤੇ ਜਾਨਵਰ-ਜਗਤ ਨੂੰ ਇੱਕ ਸਮਾਨ ਸਮਝਣ ਦੀ ਗਲਤ ਸਮਝ ਹੈ।

ਦੂਸਰਾ ਇਹ ਕਿ ਕਿਸੇ ਵੀ ਸ਼ੈਅ ਦੇ ਕੇਂਦਰ-ਬਿੰਦੂ ਅਤੇ ਦੂਸਰੇ ਪਾਸਿਆਂ ਨੂੰ ਕਦੇ ਵੀ ਇਕੋ ਨਹੀਂ ਸਮਝਿਆ ਜਾ ਸਕਦਾ। ਹਾਂ, ਇਹ ਗੱਲ ਠੀਕ ਹੈ ਕਿ ਇਹ ਆਪਸ ਵਿਚ ਅੰਤਰ-ਸਬੰਧਤ ਹੁੰਦੇ ਹਨ। ਮਨੁੱਖ ਇਕ ਅਜਿਹਾ ਪਦਾਰਥਕ ਰੂਪ ਹੈ ਜੋ ਦੂਸਰੇ ਸਾਰੇ ਜਗਤ 'ਤੇ ਆਪਣਾ ਚੰਗਾ ਜਾਂ ਮਾੜਾ ਪ੍ਰਭਾਵ ਛੱਡਦਾ ਹੈ। ਇਸੇ ਲਈ ਜਿੰਨਾ ਲੋਕਾਂ ਨੇ ਇਤਿਹਾਸ ਅੰਦਰ ਸਭ ਤੋਂ ਵੱਧ ਚੰਗੇਰਾ ਪ੍ਰਭਾਵ ਛੱਡਿਆ ਹੈ ਉਨ੍ਹਾਂ ਦੇ ਮੁਰਦਾ ਪਦਾਰਥਕ ਵਜੂਦ ਵੀ ਸਾਂਭ ਕੇ ਰੱਖੇ ਜਾਂਦੇ ਹਨ। ਇਹ ਕੋਈ ਉਨ੍ਹਾਂ ਦੀ ਪੂਜਾ ਨਹੀਂ ਹੁੰਦੀ ਬਲਕਿ ਮਨੁੱਖੀ ਜਗਤ ਦੀ ਜ਼ਿੰਦਗੀ ਪ੍ਰਤੀ ਸਾਡੇ ਜ਼ਜਬਾਤਾਂ ਦਾ ਪ੍ਰਗਟਾਵਾ ਹੁੰਦਾ ਹੈ। ਮੰਨ ਲਓ ਕੋਈ ਮਨੁੱਖ, ਮਨੁੱਖੀ ਜਗਤ ਪ੍ਰਤੀ ਕਿਸੇ ਕਿਸਮ ਦੇ ਕੋਈ ਜ਼ਜ਼ਬਾਤ ਹੀ ਨਹੀਂ ਰਖਦਾ ਉਹ ਮਨੁੱਖਤਾ ਦੇ ਭਲੇ ਲਈ ਕੀ ਕਰੂ? ਇਹ ਮਨੁੱਖੀ ਜ਼ਿੰਦਗੀ ਨੂੰ ਚੰਗੇਰਾ ਬਣਾਉਣ ਲਈ ਲਗਨ ਹੀ ਹੁੰਦੀ ਹੈ ਜਿਹੜੀ ਕਿਸੇ ਮਨੁੱਖ ਨੂੰ ਜਦੋਜਹਿਦ ਦੇ ਰਾਹ ਪਾਉਂਦਿਆਂ ਉੱਚੇ ਇਖਲਾਕ ਦਾ ਧਾਰਨੀ ਬਣਾਉਂਦੀ ਹੈ।

ਤੀਸਰਾ ਇਹ ਕਿ ਪਦਾਰਥ ਦੇ ਉਚਤਮ ਰੂਪ ਦੀ ਇਸੇ ਸਮਝ ਵਿਚੋਂ ਹੀ ਮੁਰਦਾ ਮਨੁੱਖ ਦੀਆਂ ਹੱਡੀਆਂ ਨਾਲ ਨਿਰਾਦਰ ਕਰਨ ਦਾ ਸਵਾਲ ਗੈਰ-ਇਖਲਾਕੀ ਹੋ ਨਿੱਬੜਦਾ ਹੈ। ਮੁਰਦਾ ਮਨੁੱਖ ਦੇ ਅੰਗਾਂ ਪ੍ਰਤੀ ਆਦਰ ਦਿਖਾਉਣਾ ਮਨੁੱਖੀ ਜ਼ਿੰਦਗੀ ਪ੍ਰਤੀ ਸਾਡੇ ਮਨ ਅੰਦਰ ਪਏ ਸਤਿਕਾਰ ਨੂੰ ਪ੍ਰਗਟਾਉਂਦਾ ਹੈ।

ਸੋ ਮੁਕਦੀ ਗੱਲ ਇਹ ਹੈ ਕਿ ਜਿਹੜੇ ਇਹ ਗੱਲ ਸਵੈ-ਮਾਣ ਨਾਲ ਕਹਿੰਦੇ ਹਨ ਕਿ ਉਹ ਮਨੁੱਖੀ ਖੋਪੜੀ ਨੂੰ ਵੱਟੇ ਦੇ ਤੌਰ 'ਤੇ ਅਤੇ ਮਨੁੱਖੀ ਪੱਟ ਦੀ ਹੱਡੀ ਨੂੰ ਫੁੱਟੇ ਦੇ ਤੌਰ 'ਤੇ ਵਰਤਦੇ ਹਨ, ਉਹਨਾਂ ਅੰਦਰ ਇਨਸਾਨੀ ਮਾਦੇ ਹੋਣ 'ਤੇ ਸਵਾਲੀਆ ਚਿੰਨ ਲਗ ਜਾਂਦਾ ਹੈ। ਇਸ ਲਈ ਉਹ ਮਨੁੱਖੀ ਹੋਂਦ ਦਾ ਸਵੈ-ਮਾਣ ਤਾਂ ਨਹੀਂ ਕਰ ਸਕਦੇ, ਹਾਂ ਹੋਰ ਕੁੱਝ ਵੀ ਹੋਣ ਦਾ ਮਾਣ ਕਰੀ ਜਾਣ।

## ਮਾਨਸਿਕ ਅਤੇ ਸਰੀਰਕ ਬਿਮਾਰੀਆਂ ਆਪਸ ਵਿੱਚ ਸਬੰਧਿਤ ਹਨ

ਇਹ ਸਿੱਧ ਹੋ ਚੁਕਿਆ ਹੈ ਕਿ ਸਰੀਰਕ ਤਕਲੀਫਾਂ ਲਈ ਆਮ ਡਾਕਟਰਾਂ ਕੋਲ ਜਾਣ ਵਾਲੇ ਮਰੀਜਾਂ ਵਿਚੋਂ 30 ਤੋਂ 40 ਪ੍ਰਤੀਸ਼ਤ ਮਾਨਸਿਕ ਸਮੱਸਿਆਵਾਂ ਦੇ ਸ਼ਿਕਾਰ ਹੁੰਦੇ ਹਨ ਜੋ ਉਹਨਾਂ ਵਿੱਚ ਸਰੀਰਕ ਬਿਮਾਰੀ ਦੇ ਰੂਪ ਵਿੱਚ ਪ੍ਰਗਟ ਹੁੰਦੀਆਂ ਹਨ। ਇਹ ਵੀ ਵੇਖਿਆ ਗਿਆ ਹੈ ਕਿ ਇਹਨਾਂ ਵਿਚੋਂ 10-15 ਪ੍ਰਤੀਸ਼ਤ ਵਿੱਚ ਤਾਂ ਕੋਈ ਸਰੀਰਕ ਨੁਕਸ ਹੁੰਦਾ ਹੀ ਨਹੀਂ। ਅਸਲ ਵਿੱਚ ਉਹ ਕਿਸੇ ਭਾਵਕ ਮਨੋ-ਸਮਾਜਿਕ ਉਲਝਣ ਵਿੱਚ ਫਸੇ ਹੁੰਦੇ ਹਨ ਜਿਵੇਂ ਕਿ ਗੰਭੀਰ ਆਰਥਿਕ ਸਮੱਸਿਆ, ਘਰੇਲੂ ਕਲੇਸ਼, ਘਰ ਵਿੱਚ ਲਾਇਲਾਜ ਜਾਂ ਲੰਮੀ ਬਿਮਾਰੀ ਦਾ ਮਰੀਜ ਹੋਣਾ, ਵਿਆਹੁਤਾ ਸਬੰਧਾਂ ਵਿੱਚ ਕੁੜੱਤਣ , ਡਿਪਰੈਸ਼ਨ, ਉਤੇਜਨਾ, ਆਦਿ।

ਇਹਨਾਂ ਦੇ ਆਮ ਵੇਖੇ ਜਾਂਦੇ ਲੱਛਣ - ਭੁੱਖ ਨਾ ਲੱਗਣੀ, ਭਾਰ ਘਟ ਜਾਣਾ, ਨੀਂਦ ਨਾ ਆਉਣਾ, ਕਾਮ-ਕ੍ਰਿਆ ਵਿੱਚ ਰੁਚੀ ਖਤਮ ਹੋ ਜਾਣੀ, ਤਰੇਲੀਆਂ ਆਉਣੀਆਂ, ਦਿਲ ਜੋਰ ਜੋਰ ਨਾਲ ਧੜਕਣਾ, ਸਰੀਰ ਵਿਚੋਂ ਸੱਤਿਆ ਮੁੱਕ ਜਾਣੀ, ਹਰ ਵਕਤ ਥੱਕੇ ਰਹਿਣਾ, ਸਿਰ ਦੁਖਦੇ ਰਹਿਣਾ ਅਤੇ ਹੋਰ ਦਰਦ - ਜੋਕਿ ਅਕਸਰ ਡਾਕਟਰਾਂ ਅੱਗੇ ਸਰੀਰਕ ਬਿਮਾਰੀਆਂ ਵਜੋਂ ਪੇਸ਼ ਕੀਤੇ ਜਾਂਦੇ ਹਨ, ਅਸਲ ਵਿੱਚ ਮਾਨਸਿਕ ਸਮਾਜਿਕ ਸਮੱਸਿਆਵਾਂ ਵਿਚੋਂ ਹੀ ਪ੍ਰਗਟ ਹੁੰਦੇ ਹਨ। ਇਹਨਾਂ ਬਿਮਾਰੀਆਂ ਦੇ ਮਾਨਸਿਕ ਕਾਰਣਾਂ ਨੂੰ ਜਾਣੇ ਬਿਨਾਂ ਬਹੁਤ ਸਾਰਾ ਪੈਸਾ ਅਤੇ ਸਮਾਂ ਇਹਨਾਂ ਨੂੰ ਸਰੀਰਕ ਰੋਗ ਸਮਝ ਕੇ ਟੈਸਟ ਕਰਨ ਅਤੇ ਦਵਾਈਆਂ ਦੇਣ ਵਿੱਚ ਬਰਬਾਦ ਕਰ ਦਿੱਤਾ ਜਾਂਦਾ ਹੈ। ਪਰ ਇਹਨਾਂ ਸਮਸਿਆਵਾਂ ਦਾ ਇਲਾਜ ਕਰਦੇ ਸਮੇਂ ਇਹ ਨਹੀਂ ਸੋਚਣਾ ਚਾਹੀਦਾ ਕਿ ਮਰੀਜ ਦੀਆਂ ਇਹ ਤਕਲੀਫਾਂ ਉਸਦੇ ਮਨ ਦਾ ਵਹਿਮ ਅਤੇ ਝੂਠੀਆਂ ਹਨ। ਮਰੀਜ ਨੂੰ ਇਹ ਤਕਲੀਫਾਂ ਤਾਂ ਸੱਚੀਂ ਮੁੱਚੀ ਹੁੰਦੀਆਂ ਹਨ ਬੱਸ ਉਹਨਾਂ ਦੇ ਕਾਰਣ ਸਰੀਰਕ ਹੋਣ ਦੀ ਬਜਾਏ ਮਾਨਸਿਕ ਹੁੰਦੇ ਹਨ।

ਦੂਜੇ ਪਾਸੇ ਜਿਵੇਂ ਮਾਨਸਿਕ ਸਮੱਸਿਆਵਾਂ ਸਰੀਰਕ ਤਕਲੀਫਾਂ ਦੇ ਰੂਪ ਵਿੱਚ ਪ੍ਰਗਟ ਹੁੰਦੀਆਂ ਹਨ ਉਸੇ ਤਰ੍ਹਾਂ ਸਰੀਰਕ ਬਿਮਾਰੀਆਂ ਵੀ ਮਾਨਸਿਕ ਸਮੱਸਿਆਵਾਂ ਨੂੰ ਜਨਮ ਦਿੰਦੀਆਂ ਹਨ। ਲੰਮੀ ਅਤੇ ਗੰਭੀਰ ਬਿਮਾਰੀ ਦੇ ਮਰੀਜ ਅਕਸਰ ਮਾਨਸਿਕ ਤਣਾਅ ਦਾ ਸ਼ਿਕਾਰ ਹੋ ਜਾਂਦੇ ਹਨ ਅਤੇ ਉਹਨਾਂ ਵਿੱਚ ਮਾਨਸਿਕ ਰੋਗਾਂ ਦੀਆਂ ਅਲਾਮਤਾਂ ਪ੍ਰਗਟ ਹੋ ਜਾਂਦੀਆਂ ਹਨ। ਇਸ ਨਾਲ ਉਹਨਾਂ ਦੀ ਬਿਮਾਰੀ ਦੇ ਠੀਕ ਹੋਣ ਉਤੇ ਵੀ ਬੁਰਾ ਅਸਰ ਪੈਂਦਾ ਹੈ। ਇਹ ਵੇਖਿਆ ਗਿਆ ਹੈ ਕਿ ਬਲੱਡ ਪ੍ਰੈਸ਼ਰ ਅਤੇ ਦਿਲ ਦੇ ਮਰੀਜ ਜੇ ਉਤੇਜਨਾ ਅਤੇ ਡਿਪਰੈਸ਼ਨ ਦੇ ਸ਼ਿਕਾਰ ਹੋ ਜਾਂਦੇ ਹਨ ਤਾਂ ਉਹਨਾਂ ਦੀ ਬਿਮਾਰੀ ਦੀ ਗੰਭੀਰਤਾ ਕਈ ਗੁਣਾ ਵਧ ਜਾਂਦੀ ਹੈ। ਬਹੁਤ ਵਾਰ ਮਰੀਜ ਸਰੀਰਕ ਬਿਮਾਰੀ ਪੱਖੋਂ ਜਦ ਠੀਕ ਹੋ ਜਾਂਦਾ ਹੈ ਤਦ ਵੀ ਬਿਮਾਰੀ ਦੌਰਾਨ ਪੈਦਾ ਹੋਈ ਮਾਨਸਿਕ ਗੜਬੜ ਕਾਰਣ ਉਹ ਆਪਣੇ ਆਪ ਨੂੰ ਤਕਲੀਫ ਵਿੱਚ ਹੀ ਮਹਿਸੂਸ ਕਰਦਾ ਰਹਿੰਦਾ ਹੈ।

ਮਾਨਸਿਕ ਅਤੇ ਸਰੀਰਕ ਲੱਛਣਾਂ ਵਿਚਕਾਰ ਸਬੰਧ ਗੁੰਝਲਦਾਰ ਹੁੰਦਾ ਹੈ ਅਤੇ ਦੋਹਵਾਂ ਨੂੰ ਹੀ ਚੰਗੀ ਤਰ੍ਹਾਂ ਸਮਝ ਕੇ ਇਲਾਜ ਕਰਨ ਦੀ ਜਰੂਰਤ ਹੁੰਦੀ ਹੈ। ਮਨ ਅਤੇ ਸਰੀਰ ਇੱਕ ਦੂਜੇ ਨਾਲ ਲਗਾਤਾਰ ਅੰਤਰ-ਕ੍ਰਿਆ ਵਿੱਚ ਰਹਿੰਦੇ ਹਨ। ਇਸ ਲਈ ਬਿਮਾਰੀਆਂ ਦੇ ਇਲਾਜ ਲਈ ਸਰਵਪੱਖੀ ਪਹੁੰਚ ਅਪਨਾਉਣ ਦੀ ਸਖਤ ਜਰੂਰਤ ਹੈ ਅਤੇ ਆਮ ਡਾਕਟਰਾਂ ਨੂੰ ਇਲਾਜ ਕਰਦੇ ਸਮੇਂ ਸਰੀਰਕ ਬਿਮਾਰੀਆਂ ਦੇ ਮਾਮਲੇ ਵਿੱਚ ਮਾਨਸਿਕ ਅਤੇ ਭਾਵੁਕ ਕਾਰਣਾਂ ਬਾਰੇ ਵਧੇਰੇ ਸੁਚੇਤ ਹੋਣ ਦੀ ਲੋੜ ਹੈ।

*'ਦ ਟ੍ਰਿਬਿਊਨ ' ਵਿਚੋਂ ਧੰਨਵਾਦ ਸਹਿਤ*



## ਹੱਡ ਬੀਤੀਆਂ - ਜੱਗ ਬੀਤੀਆਂ

### ਗਰੰਟੀ

ਪਿੰਡ ਥਰੀਕੇ ਤੋਂ ਰਾਜਗੁਰੂ ਨਗਰ ਲੁਧਿਆਣਾ ਨੂੰ ਜਾਂਦਿਆਂ ਰਸਤੇ 'ਚ ਲੁਧਿਆਣਾ-ਫਿਰੋਜ਼ਪੁਰ ਰੇਲਵੇ ਲਾਇਨ ਦਾ ਬਿਨਾ ਫਾਟਕ ਤੋਂ ਰੇਲਵੇ ਕਰਾਸਿੰਗ ਪੈਂਦਾ ਹੈ। ਜਦੋਂ ਦੀ ਪੱਕੀ ਸੜਕ ਬਣੀ ਹੈ ਆਵਾਜਾਈ ਜ਼ਿਆਦਾ ਹੋਣ ਕਰਕੇ ਰੇਲਵੇ ਲਾਈਨ ਪਾਰ ਕਰਦੇ ਸਮੇਂ ਕਈ ਭਿਆਨਕ ਹਾਦਸੇ ਵਾਪਰ ਚੁੱਕੇ ਹਨ। ਪਿੱਛੇ ਜਿਹੇ ਇਕ ਗੁੱਜਰ ਬਿਰਾਦਰੀ ਦੇ ਲੜਕੇ ਦੇ ਵਿਆਹ ਦੀ ਪਾਰਟੀ ਸੀ ਜੋ ਕਿ ਰੇਲਵੇ ਕਰਾਸਿੰਗ ਪਾਰ ਕਰਕੇ ਇਕ ਮੈਰਜ ਪੈਲੇਸ ਵਿਚ ਰੱਖੀ ਹੋਈ ਸੀ। ਇਕ ਫੋਰ ਵ੍ਹੀਲਰ ਪਿੰਡੋਂ ਪੈਲੇਸ ਨੂੰ ਵਿਆਹ ਵਾਲੇ ਘਰੋਂ ਸਵਾਰੀਆਂ ਢੋਅ ਰਿਹਾ ਸੀ ਤਾਂ ਰੇਲਵੇ ਲਾਈਨ ਪਾਰ ਕਰਦੇ ਸਮੇਂ ਡਰਾਈਵਰ ਦੀ ਬੇਧਿਆਨੀ ਕਰਕੇ ਰੇਲ ਹਾਦਸਾ ਵਾਪਰਨ ਨਾਲ 7 ਵਿਅਕਤੀ ਮਾਰੇ ਗਏ ਅਤੇ ਬਹੁਤ ਸਾਰੇ ਜ਼ਖਮੀ ਹੋ ਗਏ।

ਇਹ ਹਾਂਦਸਾ ਵਾਪਰਨ ਤੋਂ ਕੁੱਝ ਦਿਨਾਂ ਬਾਅਦ ਮੇਰੇ ਦੋਸਤ ਮੋਹਣਜੀਤ ਦੀ ਦੁਕਾਨ ਤੇ ਕੁਝ ਵਿਅਕਤੀ ਆਏ ਤੇ ਕਹਿਣ ਲੱਗੇ ਕਿ ਆਪਣੇ ਇਥੇ ਰੇਲਵੇ ਲਾਈਨ ਪਾਰ ਕਰਦੇ ਸਮੇਂ ਬਹੁਤ ਹਾਦਸੇ ਹੁੰਦੇ ਹਨ, ਇਸ ਕਰਕੇ ਆਪਾਂ ਉਥੇ ਅਖੰਡ ਪਾਠ ਕਰਾਉਣਾ ਹੈ ਤਾਂ ਕਿ ਅੱਗੇ ਤੋਂ ਹਾਦਸੇ ਨਾ ਵਾਪਰਨ ਅਤੇ ਹੁਣ ਤੱਕ ਹੋਏ ਹਾਦਸਿਆਂ 'ਚ ਮਰਨ ਵਾਲਿਆਂ ਦੀ ਰੂਹ ਨੂੰ ਸ਼ਾਂਤੀ ਮਿਲੇ। ਉਹਨਾਂ ਦੀਆਂ ਗੱਲਾਂ ਸੁਣ ਕੇ ਮੇਰੇ ਦੋਸਤ ਮੋਹਣਜੀਤ ਨੇ ਪੁੱਛਿਆ ਕਿ ਅਖੰਡ ਪਾਠ ਤੇ ਕਿੰਨਾ ਕੁ ਖਰਚ ਆਵੇਗਾ, ਤਾਂ ਉਹਨਾਂ ਕਿਹਾ ਕਿ ਲਗਭਗ 20-25 ਹਜ਼ਾਰ ਤਾਂ ਖਰਚ ਆ ਹੀ ਜਾਵੇਗਾ ਕਿਉਂਕਿ ਆਪਾਂ ਕਿਸੇ ਵਧੀਆ ਸੰਤ ਕੋਲੋਂ ਕੀਰਤਨ ਅਤੇ ਅਰਦਾਸ ਕਰਾਵਾਂਗੇ ਇਸਤੋਂ ਇਲਾਵਾ ਲੰਗਰ ਵੀ ਚਲਾਉਣਾ ਪਵੇਗਾ।

ਉਹਨਾਂ ਦੀ ਸਾਰੀ ਵਿਥਿਆ ਸੁਣਨ ਤੋਂ ਬਾਅਦ ਮੋਹਣਜੀਤ ਨੇ ਪੁੱਛਿਆ ਕਿ ਅਖੰਡ ਪਾਠ ਕਰਾਕੇ ਕਿਸੇ ਮਸ਼ਹੂਰ ਸੰਤ ਤੋਂ ਕੀਰਤਨ ਅਤੇ ਅਰਦਾਸ ਕਰਾਕੇ 20-25 ਹਜ਼ਾਰ ਰੁਪੈ ਖਰਚ ਕੇ ਕੀ ਤੁਸੀਂ ਇਸ ਗੱਲ ਦੀ ਗਰੰਟੀ ਲੈਂਦੇ ਹੋਂ ਕਿ ਅੱਗੇ ਤੋਂ ਇੱਥੇ ਕੋਈ ਹਾਦਸਾ ਨਹੀਂ ਵਾਪਰੇਗਾ, ਜੇਕਰ ਤੁਸੀਂ ਹਾਦਸਾ ਨਾ ਵਾਪਰਨ ਦੀ ਗਰੰਟੀ ਲੈਂਦੇ ਹੋ ਤਾਂ ਅਖੰਡ ਪਾਠ ਦਾ ਖਰਚਾ ਮੈਂ ਇਕੱਲਾ ਹੀ ਕਰ ਦੇਵਾਂਗਾ।

ਮੇਰੇ ਦੋਸਤ ਦੀ ਇੰਨੀ ਗੱਲ ਸੁਣਦੇ ਸਾਰ ਹੀ ਉਹ ਇਕ ਦੂਜੇ ਵੱਲ ਝਾਕਣ ਲੱਗੇ ਅਤੇ ਇਕ ਜਣੇ ਨੇ ਕਿਹਾ ਕਿ ਅਸੀਂ ਹਾਦਸਾ ਨਾ ਵਾਪਰਨ ਦੀ ਗਰੰਟੀ ਕਿਵੇਂ ਲੈ ਸਕਦੇ ਹਾਂ ਤਾਂ ਮੋਹਣਜੀਤ ਨੇ ਕਿਹਾ ਤਾਂ ਫਿਰ 20 ਹਜ਼ਾਰ ਰੁਪੈ 'ਚ 20 ਮਹੀਨੇ ਲਈ ਉਥੇ ਹਾਦਸਾ ਨਾ ਵਾਪਰਨ ਦੀ ਗਰੰਟੀ ਮੈਂ ਲੈਂਦਾ ਹਾਂ। 'ਉਹ ਕਿਸ ਤਰ੍ਹਾਂ?' ਉਹਨਾਂ ਵਿਚੋਂ ਕਈ ਅਵਾਜ਼ਾਂ ਆਈਆਂ, ਤਾਂ ਮੇਰੇ ਦੋਸਤ ਨੇ ਕਿਹਾ ਕਿ ਮੈਂ ਕਿਸੇ ਲੋੜਵੰਦ ਵਿਅਕਤੀ ਨੂੰ ਹਜ਼ਾਰ ਰੁਪੈ ਮਹੀਨਾ ਤਨਖਾਹ ਤੇ ਉਥੇ ਬਿਠਾਵਾਂਗਾ ਜੋ ਕਿ ਗੱਡੀ ਆਉਣ ਸਮੇਂ ਰੇਲਵੇ ਕਰਾਸਿੰਗ ਤੋਂ ਸੰਗਲ ਲਾਹ ਦਿਆ ਕਰੇਗਾ। ਹਾਦਸੇ ਵਾਪਰਨ ਤੋਂ ਰੁਕ ਜਾਣਗੇ ਜਾਂ ਫਿਰ ਅਖੰਡ ਪਾਠ ਕਰਾਕੇ ਤੁਸੀਂ ਇਸ ਗੱਲ ਦੀ ਗਰੰਟੀ ਲਵੋ, ਇੰਨੀ ਗੱਲ ਸੁਣਦੇ ਸਾਰ ਹੀ ਉਹ ਸਾਰੇ ਹੀ ਭੱਦਰਪੁਰਸ਼ ਮੇਰੇ ਦੋਸਤ ਦੀ ਦੁਕਾਨ ਤੋਂ ਬਾਹਰ ਹੋ ਗਏ।

*ਹਰਚੰਦ ਸਿੰਘ, ਥਰੀਕੇ*

### ਬਾਬਿਆਂ ਦੀ ਸ਼ਕਤੀ

ਇਕ ਵਾਰ ਦੀ ਗੱਲ ਹੈ ਸਾਡੀ ਮੱਝ ਦੁੱਧ ਨਹੀਂ ਦੇ ਰਹੀ ਸੀ। ਜੇ ਦੁੱਧ ਦੇਣਾ ਵੀ ਤਾਂ ਮੱਖਣ ਨਾ ਆਉਣਾ। ਘੰਟਾ ਘੰਟਾ ਰਿੜਕਣ ਦੇ ਬਾਵਜੂਦ ਵੀ ਮੱਖਣ ਨਾ ਆਉਂਦਾ। ਮੰਮੀ ਕਾਫੀ ਪ੍ਰੇਸ਼ਾਨ ਹੋ ਗਏ। ਮੰਮੀ ਜੀ ਨੇ ਤਾਈ ਜੀ ਨਾਲ ਗੱਲ ਕੀਤੀ। ਤਾਈ ਜੀ ਨੇ ਕਾਫੀ ਸੋਚਣ ਤੋਂ ਬਾਅਦ ਮੰਮੀ ਜੀ ਨੂੰ ਸਲਾਹ ਦਿੱਤੀ ਕਿ "ਨਾਲ ਦੇ ਗੁਰਦੁਆਰੇ ਬੜੀ ਸ਼ਕਤੀ ਵਾਲੇ ਬਾਬਾ ਜੀ ਰਹਿੰਦੇ ਨੇ, ਉਹਨਾਂ ਨੇ ਕਈਆਂ ਦੇ ਦੁੱਖ ਦੂਰ ਕੀਤੇ ਆ, ਤੇ ਪੇੜਾ ਵੀ ਕਰ ਦਿੰਦੇ ਆ, ਤੂੰ ਵੀ ਉਥੋਂ ਹੀ ਮੱਝ ਲਈ ਪੇੜਾ ਕਰਵਾ ਕੇ ਦੇਖ।" ਮੰਮੀ ਜੀ ਤਾਈ ਜੀ ਦੀ ਗੱਲ ਮੰਨ ਕੇ ਬਾਬੇ ਕੋਲੋਂ ਪੇੜਾ ਕਰਵਾ ਕੇ ਲੈ ਆਏ। ਬਾਬਾ ਜੀ ਨੇ ਦੱਸਿਆ ਕਿ "ਮੱਖਣ ਤੇ ਦੁੱਧ ਕੋਈ ਅਣਦਿਖੀ ਸ਼ਕਤੀ ਖਾ ਰਹੀ ਆ ਜਿਹੜੀ ਤੁਹਾਨੂੰ ਨਹੀਂ ਸਿਰਫ ਮੈਨੂੰ ਹੀ ਨਜ਼ਰ ਆ ਰਹੀ ਹੈ। ਪੇੜੇ ਨਾਲ ਸਭ ਠੀਕ ਹੋ ਜਾਊ ਤੁਸੀਂ ਮੱਝ ਨੂੰ ਪੇੜਾ ਦਿਓ।"

ਮੰਮੀ ਜੀ ਨੇ ਮੱਝ ਨੂੰ ਪੇੜਾ ਦੇ ਦਿੱਤਾ। ਚਾਰ-ਪੰਜ ਦਿਨ ਦੇਖਦੇ ਰਹੇ ਪਰ ਕੋਈ ਫਰਕ ਨਾ ਪਿਆ। ਨਾ ਤਾਂ ਦੁੱਧ ਵਧਿਆ ਅਤੇ ਨਾ ਹੀ ਮੱਖਣ ਆਇਆ, ਉਲਟਾ ਮੱਝ ਨੇ ਪੱਠੇ ਖਾਣੇ ਵੀ ਛੱਡ ਦਿੱਤੇ। ਮੈਂ ਤੇ ਮੇਰਾ ਭਰਾ ਹੱਸੀ ਜਾ ਰਹੇ ਸੀ। ਮੰਮੀ ਸਾਨੂੰ ਦਬਕੇ ਮਾਰਨ ਲੱਗ ਪਏ ਕਿ "ਤੁਹਾਨੂੰ ਮਜ਼ਾਕ ਕਰਨ ਨੂੰ ਇਹੀ ਵੇਲਾ ਮਿਲਿਆ ਸੀ।" ਅਸੀਂ ਡਰਦੇ ਮਾਰੇ ਚੁੱਪ ਹੋ ਗਏ। ਮੰਮੀ ਜੀ ਬਹੁਤ ਡਰ ਗਏ ਸੀ। ਡੈਡੀ ਜੀ ਡਾਕਟਰ ਨੂੰ ਲੈ ਆਏ। ਡਾਕਟਰ ਨੇ ਮੱਝ ਦੇ ਇਕ ਦੋ ਟੀਕੇ ਲਾਏ ਤੇ ਨਾਲ ਖੁਰਾਕ ਵਿਚ ਸੁਧਾਰ ਕਰਨ ਲਈ ਕਿਹਾ। ਡਾਕਟਰ ਨੇ ਦੱਸਿਆ ਕਿ ਮੱਝ ਨੂੰ ਬੁਖਾਰ ਸੀ ਜਿਸ ਕਰਕੇ ਉਹ ਪੱਠੇ ਨਹੀਂ ਖਾ ਰਹੀ ਸੀ। ਫਿਰ ਮੱਝ ਨੂੰ ਤਾਰਾ ਮੀਰਾ, ਸੌਂਫ, ਗੁੜ, ਖਲ ਆਦਿ ਪਾਏ ਤੇ ਮੱਝ ਦੇ ਪੱਠੇ ਵੀ ਬਦਲ ਦਿੱਤੇ। ਦੋ ਦਿਨਾਂ ਵਿਚ ਹੀ ਫਰਕ ਪੈ ਗਿਆ। ਮੱਝ ਦੁੱਧ ਵੀ ਟਾਇਮ ਸਿਰ ਦੇਣ ਲੱਗ ਪਈ ਤੇ ਪੱਠੇ ਵੀ ਰੱਜਵੇਂ ਖਾਣ ਲੱਗ ਪਈ।

ਅਸੀਂ ਮੰਮੀ ਜੀ ਅਤੇ ਤਾਈ ਜੀ ਨੂੰ ਸਮਝਾਇਆ ਕਿ ਪੇੜਾ-ਵੇੜਾ ਦੇਣ ਨਾਲ ਕੁਝ ਨਹੀਂ ਹੁੰਦਾ ਬਲਕਿ ਇਹ ਸਾਰਾ ਕੁਝ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਅਸੀਂ ਮੱਝ ਨੂੰ ਖੁਰਾਕ ਕਿਹੋ ਜਿਹੀ ਪਾਉਂਦੇ ਹਾਂ। ਨਾਲ ਹੀ ਮੌਸਮ ਦਾ ਵੀ ਪ੍ਰਭਾਵ ਪੈਂਦਾ ਹੈ, ਗਰਮੀ ਵਧਣ ਕਰਕੇ ਮੱਖਣ ਨਹੀਂ ਆ ਰਿਹਾ ਸੀ। ਦੁੱਧ ਵਿਚ ਠੰਡਾ ਪਾਣੀ ਪਾ ਕੇ ਰਿੜਕਣ ਨਾਲ ਮੱਖਣ ਆ ਗਿਆ। ਤੇ ਖੁਰਾਕ ਬਦਲਣ ਨਾਲ ਦੁੱਧ ਵਿਚ ਫਰਕ ਪੈ ਗਿਆ। ਮੰਮੀ ਤਾਂ ਮੰਨ ਗਏ ਪਰ ਤਾਈ ਜੀ ਅਜੇ ਤੋੜੀ ਵੀ ਅੰਧਵਿਸ਼ਵਾਸ਼ ਵਿਚ ਹੀ ਸਨ। ਸਾਨੂੰ ਕਹਿਣ ਲੱਗੇ "ਕੁੜੀਏ, ਬਹੁਤਾ ਨਹੀਂ ਬੋਲੀਦਾ, ਬਾਬਾ ਜੀ ਕਿਤੇ ਝੂਠ ਕਹਿੰਦੇ ਆ। ਉਹਨਾਂ ਦੀ ਪਹੁੰਚ ਬਹੁਤ ਦੂਰ ਤੱਕ ਹੈ, ਬਾਬਾ ਜੀ ਦੀ ਸ਼ਕਤੀ ਦੇ ਚਰਚੇ ਵੀ ਦੂਰ ਦੂਰ ਤੱਕ ਹੁੰਦੇ ਆ।" ਅਸੀਂ ਤਾਈ ਜੀ ਨੂੰ ਦੱਸਿਆ ਕਿ ਵਿਗਿਆਨੀ ਚੰਦ ਤੇ ਮੰਗਲ ਗ੍ਰਹਿ ਤੇ ਖੋਜ ਕਰ ਰਹੇ ਹਨ। ਕੀ ਬਾਬਾ ਜੀ ਆਪਣੀ ਸ਼ਕਤੀ ਨਾਲ ਚੰਦ ਜਾਂ ਮੰਗਲ ਗ੍ਰਹਿ ਤੇ ਪਹੁੰਚ ਸਕਦੇ ਹਨ? ਜੇ ਨਹੀਂ ਤਾਂ ਉਹਨਾਂ ਦੀ ਪਹੁੰਚ ਦੂਰ ਤੱਕ ਕਿੱਥੇ ਹੈ? ਤਾਈ ਜੀ ਸਾਡੀਆਂ ਗੱਲਾਂ ਤੋਂ ਚਿੜ ਗਏ ਤੇ ਉੱਠ ਕੇ ਤੁਰ ਪਏ। ਅਸੀਂ ਦੋਵੇਂ ਭੈਣ-ਭਰਾ ਹੱਸੀ ਜਾ ਰਹੇ ਸੀ ਤੇ ਮੰਮੀ ਵੀ ਮਿੰਨਾ ਹੱਸਦੇ ਝੂਠ-ਮੂਠ ਹੀ ਸਾਨੂੰ ਦਬਕੇ ਮਾਰਨ ਲੱਗੇ।

*ਮੀਨਾ ਉਹੜਾਪੁਰੀ*

# ਜਿਗਿਆਸਾ

*1. ਅੰਗਰੇਜ਼ ਲੋਕ ਤ, ਠ, ਣ, ੜ ਆਦਿ ਧੁਨੀਆਂ ਕਿਉਂ ਨਹੀਂ ਬੋਲ ਸਕਦੇ ?*

*2. ਕਿਸੇ ਡੂੰਘੇ ਟੋਏ (ਮੰਨ ਲਵੋ 100 ਫੁੱਟ) ਵਿੱਚ ਜਦੋਂ ਅਸੀਂ ਕੋਈ ਪੱਥਰ ਸੁਟਦੇ ਹਾਂ ਤਾਂ ਉਹ ਹਮੇਸ਼ਾਂ ਤਲ 'ਤੇ ਜਾ ਕੇ ਡਿਗਦਾ ਹੈ। ਉਸ ਟੋਏ ਦੇ ਆਲੇ ਦੁਆਲੇ ਵੀ ਤਾਂ ਧਰਤੀ ਹੁੰਦੀ ਹੈ, ਉਸ ਧਰਤੀ ਦੀ ਗੁਰੂਤਾ ਖਿੱਚ ਕਾਰਣ ਉਹ ਟੋਏ ਦੇ ਇੱਕ ਪਾਸੇ ਕਿਉਂ ਨਹੀਂ ਲੱਗ ਜਾਂਦਾ ?*

*ਅਕਾਸ਼ਦੀਪ ਅਤੇ ਪਵਨਦੀਪ ਛੱਜਲਵੱਡੀ,*
*ਸ਼ਹੀਦ ਗਹਿਲ ਸਿੰਘ ਪਬਲਿਕ ਸਕੂਲ ਟਾਂਗਰਾ*

1. ਮਨੁੱਖ ਆਪਣੀ ਜ਼ਬਾਨ ਰਾਹੀਂ ਬਹੁਤ ਸਾਰੀਆਂ ਧੁਨੀਆਂ ਦਾ ਉਚਾਰਣ ਕਰ ਸਕਦਾ ਹੈ ਜਿਨ੍ਹਾਂ ਦੀ ਗਿਣਤੀ ਕੋਈ ਇੱਕ ਸੌ ਦੇ ਕਰੀਬ ਪਹੁੰਚ ਜਾਂਦੀ ਹੈ। ਪਰ ਕਿਸੇ ਵੀ ਭਾਸ਼ਾ ਵਿੱਚ ਇਹ ਸਾਰੀਆਂ ਧੁਨੀਆਂ ਨਹੀਂ ਵਰਤੀਆਂ ਜਾਂਦੀਆਂ। ਹਰ ਖਿੱਤੇ ਦੇ ਲੋਕ ਇਹਨਾਂ ਵਿਚੋਂ ਕੁਝ ਧੁਨੀਆਂ ਹੀ ਵਰਤਦੇ ਹਨ। ਕੋਈ ਬੱਚਾ ਜਦੋਂ ਬੋਲਣਾ ਸਿਖਦਾ ਹੈ ਤਾਂ ਉਸਦੀ ਜ਼ਬਾਨ ਉਹੀ ਧੁਨੀਆਂ ਪੈਦਾ ਕਰਨਾ ਸਿਖਦੀ ਹੈ ਜੋ ਉਸਦੇ ਕੰਨ ਸੁਣਦੇ ਹਨ ਭਾਵ ਜੋ ਧੁਨੀਆਂ ਉਸਦੀ ਮਾਤ ਭਾਸ਼ਾ ਵਿੱਚ ਹੁੰਦੀਆਂ ਹਨ। ਅੰਗਰੇਜੀ ਭਾਸ਼ਾ ਵਿੱਚ ਤੁਹਾਡੇ ਵੱਲੋਂ ਦੱਸੀਆਂ ਧੁਨੀਆਂ ਨਹੀਂ ਹਨ ਇਸ ਲਈ ਉਹ ਕੋਸ਼ਿਸ ਕਰਨ ਤੇ ਵੀ ਇਹਨਾਂ ਦਾ ਉਚਾਰਣ ਨਹੀਂ ਕਰ ਸਕਦੇ।

ਇਸੇ ਤਰ੍ਹਾਂ ਪੰਜਾਬੀ ਲੋਕ ਅੰਗਰੇਜੀ ਦੇ th, q ਆਦਿ ਅੱਖਰਾਂ ਰਾਹੀਂ ਪ੍ਰਗਟ ਹੁੰਦੀਆਂ ਧੁਨੀਆਂ ਨੂੰ ਉਸ ਤਰ੍ਹਾਂ ਨਹੀਂ ਬੋਲ ਨਹੀਂ ਸਕਦੇ ਜਿਵੇਂ ਅੰਗਰੇਜ ਬੋਲਦੇ ਹਨ। ਅਸੀਂ ਕੋਸ਼ਿਸ ਕਰਕੇ ਵੀ that ਸ਼ਬਦ ਨੂੰ ਉਸ ਤਰ੍ਹਾਂ ਨਹੀਂ ਉਚਾਰ ਸਕਦੇ ਜਿਸ ਤਰ੍ਹਾਂ ਅੰਗਰੇਜ ਬੋਲਦੇ ਹਨ। ਗੱਲ ਸਿਰਫ ਬੋਲਣ ਦੀ ਨਹੀਂ ਸਾਡੇ ਕੰਨ ਵੀ ਉਹਨਾਂ ਅੱਖਰਾਂ ਦੇ ਉਚਾਰਣ ਵਿਚਲੇ ਫਰਕ ਨੂੰ ਮਹਿਸੂਸ ਨਹੀਂ ਕਰ ਸਕਦੇ ਜਿਹੜੇ ਅੱਖਰਾਂ ਦੀਆਂ ਧੁਨੀਆਂ ਸਾਡੀ ਭਾਸ਼ਾ ਵਿੱਚ ਨਹੀਂ ਹੁੰਦੀਆਂ। ਇਸਦੀ ਇੱਕ ਦਿਲਚਸਪ ਉਦਾਹਰਣ ਪੰਜਾਬੀ ਯੂਨੀਵਰਸਿਟੀ ਵਿੱਚ ਅੰਗਰੇਜੀ ਦੇ ਪ੍ਰੋਫੈਸਰ ਰਹੇ ਸ਼੍ਰੀ ਗੁਰਇਕਬਾਲ ਸਿੰਘ ਸੇਖੋਂ ਦੱਸਿਆ ਕਰਦੇ ਸਨ ਕਿ ਇੱਕ ਵਾਰ ਉਹਨਾਂ ਆਪਣੇ ਯੂਰਪੀਨ ਦੋਸਤ ਨੂੰ ਕਿਹਾ ਕਿ 'I am also a Sikh' ਭਾਵ ਮੈਂ ਵੀ ਸਿੱਖ ਹਾਂ (ਪ੍ਰੋਫੈਸਰ ਸਾਹਿਬ ਉਹਨੀ ਦਿਨੀਂ ਕਲੀਨਸ਼ੇਵ ਹੁੰਦੇ ਸਨ) ਤਾਂ ਉਸ ਅੰਗਰੇਜ ਦੋਸਤ ਨੇ ਕਿਹਾ ਕਿ ਉਸਨੂੰ ਇਹ ਜਾਣ ਕੇ ਬਹੁਤ ਦੁੱਖ ਹੋਇਆ ਕਿ ਪ੍ਰੋ. ਸੇਖੋਂ Sick (ਬੀਮਾਰ) ਹੈ। ਕੋਸ਼ਿਸ ਕਰਨ 'ਤੇ ਵੀ ਉਹਨਾਂ ਦਾ ਦੋਸਤ 'ਸਿੱਖ' ਅਤੇ 'ਸਿੱਕ' ਦੇ ਉਚਾਰਣ ਵਿਚਲੇ ਅੰਤਰ ਨੂੰ ਨਾ ਸਮਝ ਸਕਿਆ ਤਾਂ ਉਹਨਾਂ ਦੱਸਿਆ ਸਿੱਖ ਤੋਂ ਭਾਵ ਹੈ ਕਿ ਜੋ ਦਾੜ੍ਹੀ ਮੁੱਛਾਂ ਅਤੇ ਵਾਲ ਆਦਿ ਰਖਦੇ ਹਨ। ਜਿਵੇਂ ਉਹ ਲੋਕ ਖ ਅਤੇ ਕ ਧੁਨੀਆਂ ਦੇ ਅੰਤਰ ਨੂੰ ਨਾ ਮਹਿਸੂਸ ਕਰ ਸਕਦੇ ਹਨ ਅਤੇ ਨਾ ਹੀ ਬੋਲ ਸਕਦੇ ਹਨ ਉਸੇ ਤਰ੍ਹਾਂ ਅਸੀਂ ਵੀ W ਅਤੇ V ਜਾਂ F ਅਤੇ Ph ਦੇ ਉਚਾਰਣਾਂ ਨੂੰ ਅੰਗਰੇਜਾਂ ਵਾਲੇ ਫਰਕ ਨਾਲ ਨਾ ਬੋਲ ਸਕਦੇ ਹਾਂ ਅਤੇ ਨਾ ਹੀ ਸੁਣਨ ਵਿੱਚ ਮਹਿਸੂਸ ਕਰ ਸਕਦੇ ਹਾਂ।

ਹਰ ਭਾਸ਼ਾ ਦੇ ਆਮ ਆਦਮੀ ਨੂੰ ਵਹਿਮ ਹੁੰਦਾ ਹੈ ਕਿ ਉਸਦੀ ਭਾਸ਼ਾ ਵਿੱਚ ਤਾਂ ਸਾਰੀਆਂ ਧੁਨੀਆਂ ਹਨ ਅਤੇ ਪੰਜਾਬੀ ਲੋਕਾਂ ਨੂੰ ਵੀ ਇਉਂ ਹੀ ਲਗਦਾ ਹੈ ਪਰ ਅਸੀਂ ਪੰਜਾਬੀ ਭਾਸ਼ੀ ਲੋਕ ਵੀ ਇੱਕ ਸੀਮਤ ਗਿਣਤੀ ਦੀਆਂ ਧੁਨੀਆਂ ਹੀ ਉਚਾਰਦੇ ਅਤੇ ਸੁਣਦੇ ਹਾਂ। ਇਥੋਂ ਤੱਕ ਕਿ ਇੱਕ ਭਾਸ਼ੀ ਲੋਕਾਂ ਦੇ ਵੀ ਵੱਖ ਵੱਖ ਇਲਾਕਿਆਂ ਵਿੱਚ ਕੁਝ ਅੱਖਰਾਂ ਦਾ ਉਚਾਰਣ ਨਹੀਂ ਕੀਤਾ ਜਾਂਦਾ। ਜਿਵੇਂ ਕਿ ਮਾਲਵੇ ਦੇ ਕੁਝ ਹਿੱਸੇ ਵਿੱਚ 'ਵ' ਅੱਖਰ ਦੀ ਧੁਨੀ ਨਹੀਂ ਬੋਲੀ ਜਾਂਦੀ ਅਤੇ ਇਸਨੂੰ 'ਬ' ਅੱਖਰ ਵਾਂਗ ਹੀ ਬੋਲ ਲਿਆ ਜਾਂਦਾ ਹੈ ਅਤੇ ਉਹ ਕੋਸ਼ਿਸ ਕਰਨ 'ਤੇ 'ਵ' ਅੱਖਰ ਦੀ ਧੁਨੀ ਉਚਾਰ ਨਹੀਂ ਸਕਦੇ।

---

2. ਧਰਤੀ ਦਾ ਆਕਾਰ ਬਹੁਤ ਵੱਡਾ ਹੈ। ਸਾਡੇ ਡੂੰਘੇ ਤੋਂ ਡੂੰਘੇ ਟੋਏ ਤੋਂ ਵੀ ਅੱਗੇ ਧਰਤੀ ਦੀ ਮਾਤਰਾ ਬਹੁਤ ਜਿਆਦਾ ਹੈ। ਧਰਤੀ ਦਾ ਅਰਧ ਵਿਆਸ 4000 ਕਿਲੋਮੀਟਰ ਦੇ ਲੱਗਭੱਗ ਹੈ ਇਸ ਲਈ 100 ਫੁੱਟ ਤਾਂ ਕੀ, 100 ਕਿਲੋਮੀਟਰ ਡੂੰਘਾ ਟੋਆ ਵੀ ਧਰਤੀ ਦੇ ਉਪਰਲੇ ਹਿੱਸੇ ਵਿੱਚ ਹੀ ਰਹਿ ਜਾਂਦਾ ਹੈ। ਗੁਰੂਤਾ ਖਿੱਚ ਧਰਤੀ ਦੇ ਪੁੰਜ (ਮਾਤਰਾ) 'ਤੇ ਨਿਰਭਰ ਕਰਦੀ ਹੈ ਅਤੇ ਟੋਏ ਦੇ ਆਸੇ ਪਾਸੇ ਜੋ ਧਰਤੀ ਹੈ ਉਸਦਾ ਪੁੰਜ, ਟੋਏ ਤੋਂ ਹੇਠਲੀ ਬਾਕੀ ਧਰਤੀ ਦੇ ਪੁੰਜ ਦੇ ਮੁਕਾਬਲੇ ਬਹੁਤ ਨਿਗੂਣਾ ਹੈ। ਦੂਸਰਾ ਜਿਹੜੀ ਬਹੁਤ ਮਮੂਲੀ ਗੁਰੂਤਾ ਖਿੱਚ ਟੋਏ ਦੇ ਆਸ ਪਾਸ ਵਾਲੀ ਧਰਤੀ ਵਿਚੋਂ ਪੈਦਾ ਹੁੰਦੀ ਹੈ ਉਹ ਵੀ ਟੋਏ ਦੇ ਚਾਰੇ ਪਾਸੇ ਇਕੋ ਜਿਹੀ ਹੁੰਦੀ ਹੈ ਇਸ ਲਈ ਪੱਥਰ ਦੇ ਕਿਸੇ ਇੱਕ ਪਾਸੇ ਜਾਣ ਦਾ ਤਾਂ ਸਵਾਲ ਹੀ ਨਹੀਂ ਪੈਦਾ ਹੁੰਦਾ।

---

*ਜਿਵੇਂ ਕਿ ਪਹਿਲਾਂ ਚੇਚਕ ਦੀ ਬਿਮਾਰੀ ਸੀ ਜਿਸਨੂੰ ਅੰਧਵਿਸ਼ਵਾਸੀ ਲੋਕ ਚੇਚਕ ਮਾਤਾ ਕਹਿੰਦੇ ਸਨ ਉਸੇ ਤਰ੍ਹਾਂ ਅੱਜ ਕੱਲ ਵੀ ਸਰੀਰ 'ਤੇ ਨਿੱਕੇ ਨਿੱਕੇ ਦਾਣੇ ਜਿਹੇ ਹੋ ਜਾਣ ਤਾਂ ਕਈ ਘੱਟ ਪੜ੍ਹੇ ਡਾਕਟਰ ਇਸਨੂੰ ਵੀ ਮਾਤਾ ਹੀ ਕਹਿ ਦਿੰਦੇ ਹਨ। ਇਹ ਬਿਮਾਰੀ ਅਸਲ ਵਿੱਚ ਕੀ ਹੈ?*

*ਕਾਂਸਟੇਬਲ ਕਸ਼ਮੀਰ ਸਿੰਘ,*
*ਕੇਂਦਰੀ ਜੇਲ੍ਹ ਫਿਰੋਜਪੁਰ*

ਸਰੀਰ ਉਪਰ ਦਾਣਿਆਂ ਦੇ ਰੂਪ ਵਿੱਚ ਪ੍ਰਗਟ ਹੋਣ ਵਾਲੀਆਂ ਬਿਮਾਰੀਆਂ ਮੁੱਖ ਤੌਰ 'ਤੇ ਚੇਚਕ (Smallpox) ਲੂੰਹਦੜੇ (Chickenpox) ਅਤੇ ਖਸਰਾ (Measles) ਹਨ। ਇਨ੍ਹਾਂ ਵਿਚੋਂ ਵੱਡੀ ਮਾਤਾ ਦੇ ਤੌਰ ਤੇ ਜਾਣੀ ਜਾਂਦੀ ਚੇਚਕ ਤਾਂ ਖਤਮ ਹੋ ਚੁੱਕੀ ਹੈ, ਸੋ ਅੱਜ ਕੱਲ ਨਿੱਕੇ ਨਿੱਕੇ ਦਾਣਿਆਂ ਦੇ ਰੂਪ ਵਿੱਚ ਹੋਣ ਵਾਲੀ ਬਿਮਾਰੀ ਆਮ ਤੌਰ 'ਤੇ ਲੂੰਹਦੜੇ (Chickenpox) ਹੀ ਹੁੰਦੀ ਹੈ।






## ਓਪਰੀ ਸ਼ੈਅ ਦਾ ਇਲਾਜ ਕਰਦਿਆਂ ਨੌਜਵਾਨ ਉਤੇ ਤਸ਼ੱਦਦ

ਇੱਕ ਚੇਲੀ ਅਤੇ ਉਸਦੇ ਪਤੀ ਨੇ ਕਥਿਤ ਓਪਰੀ ਸ਼ੈਅ ਦਾ ਇਲਾਜ ਕਰਦਿਆਂ ਫਿਰੋਜਪੁਰ ਜਿਲ੍ਹੇ ਦੇ ਪਿੰਡ ਮੱਲੂਵਾਲਾ ਰੋਹੀ ਦੇ ਇੱਕ ਨੌਜਵਾਨ ਸ਼ਾਮ ਸਿੰਘ ਦਾ ਸਰੀਰ ਲੋਹੇ ਦੇ ਗਰਮ ਚਿਮਟੇ ਨਾਲ ਦਾਗ ਦਿੱਤਾ। ਆਪਣੀ ਵਿਥਿਆ ਦਸਦਿਆਂ ਪੀੜਤ ਨੌਜਵਾਨ ਭੁੱਬਾਂ ਮਾਰ ਕੇ ਰੋ ਪਿਆ। ਉਸਦੇ ਪਿਤਾ ਨੱਥਾ ਸਿੰਘ ਨੇ ਦੱਸਿਆ ਕਿ ਪਿਛਲੇ ਕੁਝ ਦਿਨਾਂ ਤੋਂ ਉਸਦਾ ਲੜਕਾ ਮਾਨਸਿਕ ਪ੍ਰੇਸ਼ਾਨੀ ਵਿੱਚ ਰਹਿੰਦਾ ਸੀ ਅਤੇ ਜਿਆਦਾ ਬੋਲਣ ਲੱਗ ਪਿਆ ਸੀ। ਉਸਦੇ ਇਲਾਜ ਲਈ ਅਸੀਂ ਉਸਨੂੰ ਨੇੜਲੇ ਪਿੰਡ ਹਰਦਾਸਾ ਦੀ ਚੇਲੀ ਕਸ਼ਮੀਰ ਕੌਰ ਕੋਲੇ ਇਲਾਜ ਲਈ ਲੈ ਗਏ। ਉਸਨੇ ਦੱਸਿਆ ਕਿ ਤੁਹਾਡੇ ਲੜਕੇ ਨੂੰ ਬਾਹਰਲੀ ਕਸਰ ਹੋ ਗਈ ਹੈ। ਉਹਨਾਂ ਨੇ ਨਸ਼ੇ ਵਿੱਚ ਧੁੱਤ ਹੋ ਕੇ ਸਾਡੇ ਲੜਕੇ ਨੂੰ ਚਿਮਟਿਆਂ ਨਾਲ ਕੁੱਟਣਾ ਸ਼ੁਰੂ ਕਰ ਦਿੱਤਾ ਅਤੇ ਕਮਰੇ ਵਿੱਚ ਲਿਜਾ ਕੇ ਅੰਦਰੋਂ ਕੁੰਡਾ ਲਗਾ ਲਿਆ। ਸਾਰੀ ਰਾਤ ਸਾਡੇ ਲੜਕੇ ਨੂੰ ਅੰਦਰ ਹੀ ਰੱਖਿਆ ਅਤੇ ਓਪਰੀ ਸ਼ੈਅ ਨੂੰ ਬੁਲਾਉਣ ਲਈ ਇਸਦੇ ਸਰੀਰ 'ਤੇ ਲੋਹੇ ਦਾ ਗਰਮ ਚਿਮਟਾ ਲਗਾਉਂਦੇ ਰਹੇ। ਇਸ ਪੱਤਰਕਾਰ, ਕੁਲਜਿੰਦਰ ਸਿੰਘ ਗਿੱਲ, ਨੇ ਦੇਖਿਆ ਕਿ ਪੀੜਤ ਨੌਜਵਾਨ ਦੀਆਂ ਲੱਤਾਂ, ਗੁਪਤ ਥਾਵਾਂ, ਮੂੰਹ, ਬੁੱਲ੍ਹਾਂ ਅਤੇ ਜੀਭ ਉਪਰ 25 ਜ਼ਖ਼ਮਾਂ ਦੇ ਨਿਸ਼ਾਨ ਹਨ। ਚੇਲੀ ਕਸ਼ਮੀਰ ਕੌਰ ਅਤੇ ਉਸਦਾ ਪਤੀ ਘਰੋਂ ਫਰਾਰ ਹੋ ਗਏ ਹਨ।

*(ਰੋਜ਼ਾਨਾ ਅਜੀਤ, 1 ਅਗਸਤ 2004)*

## ਟੂਣੇਹਾਰੀਆਂ ਕਰਾਰ ਦੇਕੇ ਤਿੰਨ ਔਰਤਾਂ ਉਤੇ ਅਣਮਨੁੱਖੀ ਜ਼ੁਲਮ

ਸਾਡੇ ਦੇਸ਼ ਦੇ ਕੁਝ ਭਾਗਾਂ ਵਿੱਚ ਇੱਕੀਵੀਂ ਸਦੀ ਵਿੱਚ ਵੀ ਜਾਦੂ ਟੂਣੇ ਦੇ ਵਹਿਮਾਂ ਤਹਿਤ ਕਿਹੋ ਜਿਹੇ ਜ਼ੁਲਮ ਕੀਤੇ ਜਾਂਦੇ ਹਨ ਇਸਦੀ ਮਿਸਾਲ ਪਟਨੇ ਤੋਂ ਪ੍ਰਾਪਤ ਇਸ ਖ਼ਬਰ ਤੋਂ ਮਿਲਦੀ ਹੈ। ਬਿਹਾਰ ਵਿੱਚ ਤਿੰਨ ਵੱਖ ਵੱਖ ਘਟਨਾਵਾਂ ਵਿੱਚ ਤਿੰਨ ਔਰਤਾਂ ਉਤੇ ਟੂਣੇਹਾਰੀਆਂ ਹੋਣ ਦੇ ਸ਼ੱਕ ਵਿੱਚ ਅਣਮਨੁੱਖੀ ਜ਼ੁਲਮ ਕੀਤੇ ਗਏ।

ਜਿਲ੍ਹਾ ਦਰਭੰਗਾ ਦੇ ਪਿੰਡ ਬਿਰਾਉਣ ਵਿਖੇ ਇੱਕ 35 ਸਾਲਾ ਔਰਤ ਨੂੰ ਟੂਣੇ ਟਾਮਣ ਕਰਨ 'ਤੇ ਬੁਰੀ ਤਰ੍ਹਾਂ ਕੁੱਟਿਆ ਹੀ ਨਹੀਂ ਗਿਆ ਸਗੋਂ ਉਸ ਨੂੰ ਨੰਗੀ ਕਰ ਕੇ ਪਿੰਡ ਵਿੱਚ ਘੁਮਾਇਆ ਗਿਆ ਅਤੇ ਪਿਸ਼ਾਬ ਪੀਣ ਲਈ ਮਜਬੂਰ ਕੀਤਾ ਗਿਆ। ਇੱਕ ਹੋਰ ਘਟਨਾ ਵਿੱਚ ਇੱਕ ਮੁੰਡੇ ਨੇ ਆਪਣੀ 70 ਸਾਲਾ ਮਾਂ ਨੂੰ ਗਲਾ ਘੁੱਟ ਕੇ ਮਾਰ ਸੁੱਟਿਆ। ਥਾਣਾ ਡਾਲਮੀਆ ਦੇ ਪਿੰਡ ਰਸੂਲ ਦੇ ਇਸ ਨੌਜਵਾਨ ਨੂੰ ਸ਼ੱਕ ਸੀ ਕਿ ਉਸਦੇ ਬਿਮਾਰ ਰਹਿਣ ਦਾ ਕਾਰਣ ਉਸਦੀ ਮਾਂ ਵੱਲੋਂ ਕੀਤਾ ਜਾਂਦਾ ਟੂਣਾ ਟਾਮਣ ਹੈ। ਇਸੇ ਤਰ੍ਹਾਂ ਦੀ ਤੀਜੀ ਘਟਨਾ ਜਿਲ੍ਹਾ ਮੁਜ਼ਫਰਪੁਰ ਦੇ ਪਿੰਡ ਝਪਟਾ ਤੇਲਾ ਵਿਖੇ ਵਾਪਰੀ। ਇਸ ਪਿੰਡ ਦੇ ਇੱਕ ਮੁਖੀਏ ਨੇ ਇੱਕ ਔਰਤ ਨੂੰ ਟੂਣਾ ਕਰਨ ਵਾਲੀ ਫਫੇਕੁਟਣੀ ਕਰਾਰ ਦੇ ਕੇ ਉਸ ਉਪਰ ਤਿਜ਼ਾਬ ਪਾ ਦਿੱਤਾ। ਪੁਲੀਸ ਨੇ ਇਸ ਸਬੰਧ ਵਿੱਚ ਮੁਖੀਆ ਨਿੱਕੀ ਰਾਮ ਸਮੇਤ 6 ਵਿਅਕਤੀਆਂ ਵਿਰੁੱਧ ਕੇਸ ਦਰਜ ਕਰ ਲਿਆ ਹੈ।

*(ਜੱਗਬਾਣੀ, 30 ਜੁਲਾਈ 2004)*

## ਪੂਜਾ ਲਈ ਜਗਾਈ ਜੋਤ ਨੇ ਸਾਰਾ ਘਰ ਰਾਖ ਕਰ ਦਿੱਤਾ

ਘਰ ਵਿੱਚ ਪੂਜਾ ਲਈ ਜਲਾਈ ਗਈ ਜਯੋਤੀ ਨੇ ਮੋਗਾ ਕਚਹਿਰੀ ਦੇ ਇੱਕ ਟਾਈਪਿਸਟ ਦੇ ਪੂਰੇ ਘਰ ਨੂੰ ਜਲਾ ਕੇ ਰਾਖ ਕਰ ਕਰ ਦਿੱਤਾ। ਅੱਗ ਵਿੱਚ ਲੱਗਭੱਗ ਢਾਈ ਲੱਖ ਰੁਪਏ ਦੀ ਸੰਪਤੀ ਤੋਂ ਇਲਾਵਾ ਪਤਨੀ ਅਤੇ ਬੱਚਿਆਂ ਦੇ ਵਿਦਿਅਕ ਸਰਟੀਫਿਕੇਟ ਵੀ ਸੜਕੇ ਸੁਆਹ ਹੋ ਗਏ। ਫਾਇਰ ਬ੍ਰਿਗੇਡ ਨੇ ਲੱਗਭੱਗ ਦੋ ਘੰਟੇ ਦੀ ਜਦੋਜਹਿਦ ਬਾਅਦ ਅੱਗ ਉਤੇ ਕਾਬੂ ਪਾਇਆ।

ਪ੍ਰਾਪਤ ਜਾਣਕਾਰੀ ਅਨੁਸਾਰ ਨਿਊ ਟਾਊਨ ਮੋਗਾ ਦੀ ਗਲੀ ਨੰ. ਪੰਜ ਦੇ ਨਿਵਾਸੀ ਸ੍ਰੀ ਰਾਮ ਕੁਮਾਰ ਮੋਗਾ ਕਚਹਿਰੀ ਵਿੱਚ ਟਾਈਪਿਸਟ ਹਨ। ਰਾਮ ਕੁਮਾਰ ਨੇ ਸੁਬ੍ਹਾ ਕਚਹਿਰੀ ਜਾਣ ਤੋਂ ਪਹਿਲਾਂ ਪੂਜਾ ਕਰਕੇ ਜੋਤੀ ਜਗਾਈ ਸੀ। ਉਸਦੀ ਅਧਿਆਪਕਾ ਪਤਨੀ ਅਤੇ ਛੋਟੀ ਬੇਟੀ ਵੀ ਸਕੂਲ ਚਲੀਆਂ ਗਈਆਂ। ਪਿਛੋਂ ਇਸ ਜੋਤ ਤੋਂ ਸਾਰੇ ਘਰ ਵਿੱਚ ਅੱਗ ਫੈਲ ਗਈ ਅਤੇ ਐਨਾ ਵੱਡਾ ਨੁਕਸਾਨ ਹੋ ਗਿਆ।

*(ਅਮਰ ਉਜਾਲਾ, 30 ਜੁਲਾਈ 2004)*

## ਪੁਲੀਸ ਅਧਿਕਾਰੀਆਂ ਨੂੰ ਅਖੌਤੀ ਵੈਦਾਂ ਅਤੇ ਜੋਤਸ਼ੀਆਂ ਤੋਂ ਦੂਰ ਰਹਿਣ ਦੇ ਹੁਕਮ

'ਮਰਦਾਨਾ ਤਾਕਤ ਦੇ ਬਾਦਸ਼ਾਹਾਂ' ਅਤੇ ਠੱਗ ਜੋਤਸ਼ੀਆਂ ਨਾਲ ਫੋਟੋਆਂ ਖਿਚਵਾਉਣ ਅਤੇ ਉਹਨਾਂ ਨੂੰ ਪ੍ਰਸ਼ੰਸਾ ਪੱਤਰ ਦੇ ਕੇ ਨਿਵਾਜਣ ਵਾਲਿਆਂ ਨੂੰ ਵੀ ਆਖਰਕਾਰ ਹੋਸ਼ ਆ ਹੀ ਗਈ। ਪੰਜਾਬੀ ਟ੍ਰਿਬਿਊਨ ਅਖਬਾਰ ਵੱਲੋਂ ਇਸ ਸਬੰਧੀ ਉੱਚ ਪੁਲੀਸ ਅਧਿਕਾਰੀਆਂ ਦੇ ਗੁਪਤ ਭੇਤ ਖੋਹਲਣ ਤੋਂ ਬਾਅਦ ਹਰਕਤ ਵਿੱਚ ਆਉਂਦਿਆਂ ਪੰਜਾਬ ਪੁਲੀਸ ਦੇ ਮੁਖੀ ਸ੍ਰੀ ਏ. ਏ. ਸਿਦੀਕੀ ਨੇ ਪੰਜਾਬ ਦੇ ਸਮੁੱਚੇ ਪੁਲੀਸ ਅਧਿਕਾਰੀਆਂ ਨੂੰ ਇੱਕ ਪੱਤਰ ਰਾਹੀਂ ਸਾਵਧਾਨ ਕੀਤਾ ਹੈ ਕਿ ਉਹ ਅਜਿਹੀਆਂ ਹਰਕਤਾਂ ਤਰੰਤ ਬੰਦ ਕਰ ਦੇਣ ਕਿਉਂਕਿ ਇਸ ਨਾਲ ਪੁਲੀਸ ਦਾ ਅਕਸ ਵਿਗੜਦਾ ਹੈ ਅਤੇ ਗਲਤ ਲੋਕ ਇਸਦੀ ਦੁਰਵਰਤੋਂ ਕਰਦੇ ਹਨ। ਭਰੋਸੇਯੋਗ ਸੂਤਰਾਂ ਨੇ ਇਹ ਵੀ ਜਾਣਕਾਰੀ ਦਿੱਤੀ ਹੈ ਕਿ ਪੰਜਾਬ ਪੁਲੀਸ ਨੇ ਅਜਿਹੀਆਂ ਤਸਵੀਰਾਂ ਅਤੇ ਪ੍ਰਸ਼ੰਸਾ ਪੱਤਰਾਂ ਨਾਲ ਲੈਸ ਅਖੌਤੀ ਵੈਦਾਂ ਅਤੇ ਜੋਤਸ਼ੀਆਂ ਦੀ ਭਾਲ ਆਰੰਭ ਕਰ ਦਿੱਤੀ ਹੈ ਤਾਂ ਜੋ ਉਹਨਾਂ ਤੋਂ ਤਸਵੀਰਾਂ ਅਤੇ ਪ੍ਰਸ਼ੰਸਾ ਪੱਤਰ ਖੋਹ ਕੇ ਪੰਜਾਬ ਪੁਲੀਸ ਦੀ ਹੋ ਰਹੀ ਬਦਨਾਮੀ ਤੋਂ ਬਚਿਆ ਜਾ ਸਕੇ।

ਪਿਛਲੇ ਦਿਨੀਂ ਹੀ ਅਖੌਤੀ ਜੋਤਸ਼ੀਆਂ ਦਾ ਇੱਕ ਟੋਲਾ ਜਲੰਧਰ ਵਿੱਚ ਸਰਗਰਮ ਸੀ ਜਿਸਨੇ ਜਲੰਧਰ ਦੇ ਕਈ ਮੁਹੱਲਿਆ ਵਿੱਚ ਤਰਥੱਲੀ ਮਚਾਈ ਅਤੇ ਇਸ ਟੋਲੇ ਕੋਲ ਪੰਜਾਬ ਪੁਲੀਸ ਦੇ ਮੁਖੀ ਏ. ਏ. ਸਿਦੀਕੀ ਅਤੇ ਜਿਲ੍ਹਾ ਪੁਲੀਸ ਮੁਖੀ ਲੁਧਿਆਣਾ ਸ੍ਰੀ ਨਰਿੰਦਰ ਪਾਲ ਸਿੰਘ ਵੱਲੋਂ ਦਿੱਤੇ ਪ੍ਰਸ਼ੰਸਾ ਪੱਤਰ ਸਨ।

*(ਪੰਜਾਬੀ ਟ੍ਰਿਬਿਊਨ, 30 ਜੁਲਾਈ 2004 )*

*ਕੇਸ ਰਿਪੋਰਟ*

# ਮਨ ਦੇ ਡਰ ਦੀਆਂ ਭੂਤਾਂ

*ਹਰਦੇਵ ਕਾਲਾਂਵਾਲੀ ਅਤੇ ਪਰਮਵੇਦ*

ਪਰਿਵਾਰ ਦੇ ਵੱਡੇ ਲੜਕੇ ਨੂੰ ਵਿਆਹਿਆਂ ਅਜੇ ਚਾਰ ਕੁ ਮਹੀਨੇ ਹੀ ਹੋਏ ਸਨ ਕਿ ਨੂੰਹ ਦੇ ਅਚਾਨਕ ਬੀਮਾਰ ਹੋਣ ਨਾਲ ਰੰਗ ਵਿੱਚ ਭੰਗ ਪੈ ਗਿਆ। ਨੂੰਹ ਕਈ ਦਿਨ ਸਿਹਤ ਠੀਕ ਨਾ ਹੋਣ ਬਾਰੇ ਕਹਿੰਦੀ ਰਹੀ। ਡਾਕਟਰ ਪਾਸ਼ ਗਏ ਤੇ ਉਸਦਾ ਕਹਿਣਾ ਸੀ ਕਿ ਇਸਨੂੰ ਕੋਈ ਬਿਮਾਰੀ ਨਹੀਂ ਹੈ ਜੇਕਰ ਕੋਈ ਮਾਨਸਿਕ ਪ੍ਰੇਸ਼ਾਨੀ ਹੋਵੇ ਤਾਂ ਮੈਂ ਕੁਝ ਕਹਿ ਨਹੀਂ ਸਕਦਾ। ਜਦ ਨੂੰਹ ਦਾ ਚੁੱਪ ਕਰਕੇ ਰਹਿਣਾ ਸਾਰੇ ਪਰਿਵਾਰ ਲਈ ਫ਼ਿਕਰਮੰਦੀ ਦਾ ਕਾਰਣ ਬਣਿਆ ਤਾਂ ਉਨ੍ਹਾਂ ਕਿਸੇ ਸਾਧ ਸਿਆਣੇ ਦੀ ਰਾਇ ਲੈਣ ਤੇ ਇਲਾਜ ਕਰਵਾਉਣ ਲਈ ਪਰਿਵਾਰ ਵਿੱਚ ਬੈਠ ਕੇ ਫੈਸਲਾ ਕੀਤਾ। ਜਿਸ ਦਿਨ ਪਰਿਵਾਰ ਨੇ ਆਪਣੀ ਨੂੰਹ ਨੂੰ ਡੇਰੇ ਤੇ ਲੈ ਕੇ ਜਾਣਾ ਸੀ ਉਸ ਦਿਨ ਸਵੇਰ ਸਾਰ ਚਾਹ ਪੀਂਦਿਆਂ ਵਾਪਰੀ ਘਟਨਾ ਨੂੰ ਸਾਰਿਆਂ ਨੇ ਹੈਰਾਨ ਹੋ ਕੇ ਤੱਕਿਆ। ਨੂੰਹ ਦੇ ਹੱਥੋਂ ਅਚਾਨਕ ਚਾਹ ਦਾ ਕੱਪ ਛੁੱਟ ਕੇ ਫਰਸ਼ ਤੇ ਡਿੱਗਿਆ ਤੇ ਉਹ ਅਰਧ ਬੇਹੋਸ਼ੀ ਦੀ ਹਾਲਤ ਵਿੱਚ ਬੋਲਣ ਲੱਗੀ, "ਮੈਨੂੰ ਕਿਤੇ ਲਿਜਾਣ ਦੀ ਲੋੜ ਨਹੀਂ, ਨਾ ਹੀ ਮੈਂ ਕਿਸੇ ਸਾਧ ਸੰਤ ਦੇ ਵੱਸ 'ਚ ਆਉਣਾ ਹੈ। ਮੈਂ ਤਾਂ ਸ਼ੀਲਾ ਦਾ ਭੂਤ ਹਾਂ ਤੇ ਇਸ ਨੂੰ ਨਾਲ ਲੈ ਕੇ ਜਾਣਾ ਹੈ।" ਇਹ ਆਖ ਕੇ ਉਹ ਫਰਸ਼ ਤੇ ਹੀ ਲੁੜਕ ਗਈ।

ਇਹ ਵੇਖਕੇ ਸਾਰੇ ਪਰਿਵਾਰ ਦੇ ਮੈਂਬਰ ਹੱਕੇ ਬੱਕੇ ਰਹਿ ਗਏ। ਉਹਨਾਂ ਲਈ ਪ੍ਰੇਸ਼ਾਨੀ ਦਾ ਸਬੱਬ ਇਹ ਸੀ ਕਿ ਵਿਆਹ ਤੋਂ ਪਹਿਲਾਂ ਤੇ ਚਾਰ ਮਹੀਨੇ ਬਾਅਦ ਤੱਕ ਨੂੰਹ ਨੂੰ ਇਸ ਤਰਾਂ ਦੀ ਕੋਈ ਪ੍ਰੇਸ਼ਾਨੀ ਨਹੀਂ ਸੀ। ਜਦ ਇਹ ਖ਼ਬਰ ਨੂੰਹ ਦੇ ਪੇਕੇ ਪਰਿਵਾਰ ਕੋਲ ਪਹੁੰਚੀ ਤਾਂ ਉਹਨਾਂ ਆਂਢ-ਗੁਆਂਢ ਵਿੱਚ ਇਹ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਗੁਆਂਢ ਵਿੱਚ ਹੀ ਇੱਕ ਪਰਿਵਾਰ ਦੀ ਨੂੰਹ ਸ਼ੀਲਾ ਨੇ ਉਹਨਾਂ ਦੀ ਧੀ ਨੂੰ ਕੁਸ਼ ਕਰਵਾ ਦਿੱਤਾ ਹੈ। ਇਸ ਪ੍ਰਚਾਰ ਨਾਲ ਦੋਹਾਂ ਪਰਿਵਾਰਾਂ ਵਿੱਚ ਆਪਸੀ ਕੁੜੱਤਣ ਤੇ ਤਣਾਓ ਵਧਣਾ ਕੁਦਰਤੀ ਸੀ। ਪੀੜਿਤ ਪਰਿਵਾਰ ਦਾ ਕਹਿਣਾ ਸੀ ਕਿ ਸ਼ੀਲਾ ਦੇ ਲੜਕਾ ਨਹੀਂ ਹੈ ਇਸ ਲਈ ਉਸਨੇ ਲੜਕੇ ਦੀ ਪ੍ਰਾਪਤੀ ਲਈ ਸਾਡੀ ਧੀ ਤੇ ਟੂਣਾ-ਮੰਤਰ ਕਰਵਾਇਆ ਹੈ। ਉਹਨਾਂ ਦੇ ਸ਼ੱਕ ਦਾ ਆਧਾਰ ਸ਼ੀਲਾ ਦੇ ਪਰਿਵਾਰ ਵੱਲੋਂ ਸਾਧ ਸਿਆਣਿਆਂ ਕੋਲ ਜਾਣਾ ਸੀ।

ਉਹ ਜਿਸ ਪਾਸ ਵੀ ਗਏ ਉਸਨੇ ਇਹੋ ਰਾਗ ਅਲਾਪਿਆ ਕਿ ਇਸਨੂੰ ਕਿਸੇ ਸ਼ਰੀਕ ਨੇ ਕੁਝ ਕਰਵਾਇਆ ਹੈ। ਪਰਿਵਾਰ ਦਾ ਸ਼ੱਕ ਯਕੀਨ ਵਿੱਚ ਬਦਲਣ ਲੱਗਾ। ਦੂਸਰੇ ਪਾਸੇ ਗੁਆਂਢੀਆਂ ਦੀ ਸ਼ੀਲਾ ਨਾਂ ਦੀ ਨੂੰਹ ਜਿਸਦੀ ਕਸਰ ਹੋ ਰਹੀ ਸੀ ਉਸਨੇ ਆਪਣੇ ਪਤੀ ਨੂੰ ਆਖਿਆ ਕਿ ਜਾਂ ਤਾਂ ਉਹ ਇਹ ਘਰ ਬਦਲ ਲਵੇ ਨਹੀਂ ਤਾਂ ਉਹ ਆਪ ਘਰ ਛੱਡ ਕੇ ਚਲੀ ਜਾਵੇਗੀ। ਪਹਿਲਾ ਪਰਿਵਾਰ ਆਪਣੀ ਧੀ ਦੀ ਪ੍ਰੇਸ਼ਾਨੀ ਤੋਂ ਦੁਖੀ ਸੀ ਤੇ ਦੂਸਰਾ ਆਪਣੀ ਨੂੰਹ ਉੱਪਰ ਲੱਗ ਰਹੇ ਦੋਸ਼ਾਂ ਤੋਂ ਪ੍ਰੇਸ਼ਾਨ ਸੀ। ਆਖ਼ਰ ਸਭ ਪਾਸਿਆਂ ਤੋਂ ਨਿਰਾਸ਼ ਹੋ ਕੇ ਪਹਿਲੇ ਪਰਿਵਾਰ ਨੇ ਆਪਣੀ ਲੜਕੀ ਨੂੰ ਜਿਉਂਦੀ ਜਾਗਦੀ ਸ਼ੀਲਾ ਦੇ ਭੂਤ ਤੋਂ ਛੁਟਕਾਰਾ ਦਿਵਾਉਣ ਲਈ ਸਾਡੇ ਨਾਲ ਰਾਬਤਾ ਕੀਤਾ। ਮੈਂ ਤੇ ਜੰਟਾ ਪਟਵਾਰੀ ਪੜਤਾਲ ਲਈ ਉਹਨਾਂ ਦੇ ਘਰ ਗਏ। ਉਸਦੀ ਮਾਂ ਦਾ ਸਪੱਸ਼ਟ ਆਖਣਾ ਸੀ ਕਿ ਮੇਰੀ ਧੀ ਨੂੰ ਸ਼ੀਲਾ ਨੇ ਹੀ ਕੁਝ ਕਰਵਾਇਆ ਹੈ। ਸਾਡੀ ਹੈਰਾਨੀ ਦਾ ਸਬੱਬ ਇਹ ਸੀ ਕਿ ਉਸਨੂੰ ਜਿਉਂਦੀ ਜਾਗਦੀ ਸ਼ੀਲਾ ਦਾ ਭੂਤ ਤੰਗ ਕਰਦਾ। ਪੜਤਾਲ ਉਪਰੰਤ ਕੋਈ ਖਾਸ ਗੱਲ ਸਾਹਮਣੇ ਨਹੀਂ ਆਈ। ਉਹ ਆਪਣੇ ਮਨ ਦੇ ਡਰ ਕਾਰਣ ਹੀ ਅਜਿਹਾ ਮਹਿਸੂਸ ਕਰਦੀ ਸੀ। ਅਸੀਂ ਉਸਨੂੰ ਸੰਮੋਹਕ ਨੀਂਦ ਵਿੱਚ ਲਿਜਾ ਕੇ ਯੋਗ ਸੁਝਾਅ ਦਿੱਤੇ। ਉਹ ਇੱਕ ਹਫ਼ਤਾ ਠੀਕ ਰਹੀ। ਹਫ਼ਤੇ ਬਾਅਦ ਉਸਦੇ ਭਰਾ ਨੇ ਆ ਕੇ ਦੱਸਿਆ ਕਿ ਉਸਨੂੰ ਪਈ ਪਈ ਨੂੰ ਅੱਗ ਲੱਗ ਗਈ ਹੈ। ਤੁਰੰਤ ਜਾ ਕੇ ਅਸੀਂ ਪੜਤਾਲ ਕੀਤੀ ਤਾਂ ਅਜਿਹਾ ਕੁਝ ਵੀ ਨਹੀਂ ਸੀ ਵਾਪਰਿਆ। ਅਸਲ ਵਿੱਚ ਉਹ ਆਪਣੇ ਮਨ ਵਿੱਚ ਹੀ ਆਪਣੇ ਪਤੀ ਤੇ ਸਹੁਰੇ ਪਰਿਵਾਰ ਬਾਰੇ ਮੰਦਾ ਚੰਗਾ ਸੋਚਣ ਲੱਗੀ ਸੀ। ਅਸੀਂ ਉਸਦੇ ਪਤੀ ਨੂੰ ਬੁਲਾ ਕੇ ਉਸ ਨਾਲ ਵਿਚਾਰ ਕੀਤੀ। ਪਤੀ ਦੇ ਸਹਿਯੋਗ ਨਾਲ ਉਸਦੇ ਜਲਦੀ ਠੀਕ ਹੋਣ ਵਿੱਚ ਸਹਾਇਤਾ ਮਿਲੀ। ਕੁਝ ਦਿਨਾਂ ਬਾਅਦ ਉਹ ਨੌਂ ਬਰ ਨੌਂ ਹੋ ਕੇ ਆਪਣੇ ਸਹੁਰੇ ਘਰ ਚਲੀ ਗਈ।

2

ਮਈ ਮਹੀਨੇ ਇਕਾਈ ਸੰਗਰੂਰ ਕੋਲ ਇਕ ਔਰਤ ਦਾ ਕੇਸ ਆਇਆ। ਉਸਦੇ ਲੜਕੇ ਨੇ ਦੱਸਿਆ ਕਿ ਉਸਦੀ ਮਾਂ ਹਰ ਸਮੇਂ ਡਰੀ ਰਹਿੰਦੀ ਹੈ, ਨੀਂਦ ਘੱਟ ਆਉਂਦੀ ਹੈ, ਸਾਹ ਚੜਦੈ, ਇਸਦੇ ਅੰਦਰ ਇਕ ਲਾਲਾਂ ਵਾਲਾ ਪੀਰ ਬੋਲਦੈ ਜਿਹੜਾ ਘਰ ਗੱਦੀ ਲਾਉਣ ਲਈ ਕਹਿੰਦੈ, ਇਕ ਮੇਰਾ ਚਾਚਾ ਬੋਲਦੈ ਜਿਹੜਾ ਮਟੀ ਬਣਾਉਣ ਲਈ ਕਹਿੰਦੈ, ਕਦੇ ਕਦੇ ਮੇਰਾ ਬਾਬਾ ਵੀ ਬੋਲਦੈ, ਉਸਦੀ ਮਟੀ ਅਸੀਂ ਬਣਾਈ ਹੋਈ ਹੈ, ਦੋ ਔਰਤਾਂ ਬੋਲਦੀਆਂ ਹਨ, ਉਹ ਗਤੀ ਕਰਵਾਉਣ ਲਈ ਕਹਿੰਦੀਆਂ ਹਨ। ਉਸ ਕਿਹਾ ਗਤੀ ਅਸੀਂ ਕਰਵਾ ਵੀ ਦਿੱਤੀ ਫਿਰ ਵੀ ਉਨ੍ਹਾਂ ਦੀ ਕਸਰ ਹੋ ਜਾਂਦੀ ਹੈ। ਬਹੁਤ ਸਾਰੇ ਸਿਆਣਿਆਂ ਤੋਂ ਇਲਾਜ ਕਰਵਾਇਆ ਕੋਈ ਫਰਕ ਨਹੀਂ ਪੈ ਰਿਹਾ। ਅਖੌਤੀ ਸਿਆਣਿਆਂ ਵਲੋਂ ਆਪਣੀ ਮਾਂ 'ਤੇ ਕੀਤੇ ਤਸ਼ੱਦਦ ਬਾਰੇ ਕਿਹਾ ਕਿ ਕਈਆਂ ਨੇ ਇਸ ਦੇ ਗਰਮ ਸਰੀਏ ਲਾਏ, ਕਈਆਂ ਨੇ ਇਸਦੇ ਵਾਲ ਪੁੱਟੇ, ਕਈਆਂ ਨੇ ਧੂਫਾਂ ਨਾਲ ਬੁਰਾ ਹਾਲ ਕੀਤਾ।

ਪਰਮਵੇਦ, ਹਰਦੇਵ ਰਾਠੀ, ਜਸਵੀਰ ਜੱਸੀ 'ਤੇ ਆਧਾਰ ਤ ਤਰਕਸ਼ੀਲਾਂ ਦੀ ਟੀਮ ਨੇ ਘੋਖਵੀਂ ਗੱਲ ਕੀਤੀ ਤਾਂ ਪਾਇਆ ਗਿਆ ਕਿ ਔਰਤ ਦੇ ਮਨ 'ਤੇ ਸੁਣੀਆਂ ਗੱਲਾਂ ਦਾ ਅਸਰ ਸੀ। ਅਖੌਤੀ ਸਿਆਣਿਆਂ ਨੇ ਆਪਣੇ ਤਸੀਹਿਆਂ ਨਾਲ ਉਸਨੂੰ ਪੱਕਾ ਮਾਨਸਿਕ ਰੋਗੀ ਬਣਾ ਦਿੱਤਾ ਸੀ। ਔਰਤ ਨੂੰ ਤਰਕਸ਼ੀਲ ਨਜ਼ਰੀਏ ਤੋਂ ਜੀਵਨ, ਮੌਤ ਬਾਰੇ ਸਮਝਾਉਣ ਤੋਂ ਬਾਅਦ ਜਦ ਪੁੱਛਿਆ ਕਿ ਜੇ ਇਹ ਚੀਜ਼ਾਂ ਨਾ ਦਿਖਣ ਤਾਂ ਉਹ ਠੀਕ ਹੈ। ਉਸ ਕਿਹਾ ਫਿਰ ਮੈਂ ਠੀਕ ਹੋ ਜਾਵਾਂਗੀ। ਔਰਤ ਨੂੰ ਸੰਮੋਹਕ ਨੀਂਦ ਵਿਚ ਲਿਆ ਕੇ ਉਸਦੇ ਅੰਦਰ ਬੈਠੇ ਮਨੋਕਲਪਿਤ ਚੀਜ਼ਾਂ ਦੇ ਡਰ ਨੂੰ ਦੂਰ ਕੀਤਾ ਗਿਆ ਅਤੇ ਹੋਰ ਉਸਾਰੂ ਸੁਝਾਅ ਦਿੱਤੇ ਅਤੇ ਅਖੌਤੀ ਸਿਆਣਿਆਂ ਦੀ ਅਸਲੀਅਤ ਬਾਰੇ ਸਮਝਾਇਆ। ਉਹ ਔਰਤ ਹੁਣ ਠੀਕ ਹੈ।



# ਸਰੀਰਦਾਨੀ ਰਤਨ ਸਿੰਘ ਦਾ ਸ਼ੋਕ ਸਮਾਗਮ

ਫਰੀਦਕੋਟ ਜ਼ਿਲੇ ਦੇ ਸਭ ਤੋਂ ਵੱਡੇ ਪਿੰਡ ਪੰਜ ਗਰਾਂਈਂ ਕਲਾਂ ਦੇ ਸਰਕਾਰੀ ਪ੍ਰਾਇਮਰੀ ਸਕੂਲ ਵਿਖੇ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ ਨੂੰ ਆਪਣਾ ਮਿਰਤਕ ਸਰੀਰ ਦਾਨ ਕਰਨ ਵਾਲੇ ਰਤਨ ਸਿੰਘ ਦਾ ਸ਼ੋਕ ਸਮਾਗਮ ਕੀਤਾ ਗਿਆ। ਇਸ ਸਮਾਗਮ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਆਗੂ ਰਜਿੰਦਰ ਭਦੌੜ ਅਤੇ ਭੂਰਾ ਸਿੰਘ ਨੇ ਕਿਹਾ ਕਿ ਸਾਨੂੰ ਵਹਿਮਾਂ-ਭਰਮਾਂ ਤੋਂ ਉਪਰ ਉੱਠਕੇ ਲੋਕ ਹਿਤ ਵਿਚ ਕੰਮ ਕਰਨੇ ਚਾਹੀਦੇ ਹਨ। ਅਜਿਹੀਆਂ ਰਸਮਾਂ ਰਿਵਾਜਾਂ ਅਤੇ ਪਿਰਤਾਂ ਨੂੰ ਛੱਡ ਦੇਣਾ ਚਾਹੀਦਾ ਹੈ ਜਿਸਦਾ ਸਾਨੂੰ ਕੋਈ ਲਾਭ ਨਹੀਂ। ਸਰੀਰਦਾਨ ਕਰਨਾ ਸਮੇਂ ਦੀ ਲੋੜ ਹੈ ਪਰ ਇਸ ਨੂੰ ਵੀ ਰਸਮ ਨਹੀਂ ਬਣਾਉਣਾ ਚਾਹੀਦਾ। ਅਖਿਲ ਭਾਰਤੀ ਸਮਸਤ ਬਾਵਰੀਆ ਸਮਾਜ ਸੰਗਠਨ ਦੇ ਕੌਮੀ ਪ੍ਰਧਾਨ ਰਜਿੰਦਰ ਸਿੰਘ ਦੇਸੂ ਜੋਧਾਂ ਨੇ ਕਿਹਾ ਕਿ ਰਤਨ ਸਿੰਘ ਸਾਡੇ ਗਰੀਬ, ਅਨਪੜ੍ਹ ਅਤੇ ਵਹਿਮਾਂ ਭਰਮਾਂ 'ਚ ਜਕੜੇ ਸਮਾਜ ਦਾ ਪਹਿਲਾ ਹੀਰਾ ਹੋਇਆ ਹੈ ਜਿਸਨੇ ਇਕ ਨਵੀਂ ਮਿਸਾਲ ਪੈਦਾ ਕੀਤੀ। ਜਿਸਨੂੰ ਹਮੇਸ਼ਾ ਯਾਦ ਰੱਖਿਆ ਜਾਵੇਗਾ। ਡਾ. ਪੂਨਮ ਐਮ. ਡੀ. ਅਨਾਟਮੀ ਵਿਭਾਗ, ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਨੇ ਕਾਲਜ ਦੇ ਪ੍ਰਿੰਸੀਪਲ ਅਤੇ ਡਾਕਟਰ ਨਾਇਬ ਸਿੰਘ ਨੇ ਪ੍ਰੋਫੈਸਰ ਜ਼ੋਰਾ ਸਿੰਘ ਮੁਖੀ ਅਨਾਟਮੀ ਵਿਭਾਗ ਦਾ ਸ਼ੋਕ ਸੰਦੇਸ਼ ਪੜ੍ਹਕੇ ਸੁਣਾਇਆ। ਬੀਬੀ ਗੁਰਚਰਨ ਕੌਰ ਮੈਂਬਰ ਰਾਜ ਸਭਾ, ਜੇਠਾ ਰਾਮ ਮੇਘ, ਸਰਪ੍ਰਸਤ ਡਾ. ਅੰਬੇਡਕਰ ਐਜੂਕੇਸ਼ਨ ਗਿਆਨ ਜੋਤੀ ਟਰਸਟ, ਫਰੀਦਕੋਟ ਆਦਿ ਬੁਲਾਰਿਆਂ ਨੇ ਵੀ ਸੰਬੋਧਨ ਕੀਤਾ।

ਸਮਾਗਮ ਵਿਚ ਭਾਰੀ ਗਿਣਤੀ 'ਚ ਔਰਤਾਂ, ਸਮਾਜ ਸੇਵੀ ਜਥੇਬੰਦੀਆਂ, ਰਾਜਨੀਤਿਕ, ਧਾਰਮਿਕ, ਤਰਕਸ਼ੀਲਾਂ, ਮੁਲਾਜ਼ਮ ਆਗੂਆਂ, ਰਿਸ਼ਤੇਦਾਰਾਂ; ਪਿੰਡ ਵਾਸੀਆਂ ਅਤੇ ਆਸ ਪਾਸ ਦੇ ਪਿੰਡਾਂ ਦੇ ਲੋਕਾਂ ਨੇ ਵੀ ਸ਼ਮੂਲੀਅਤ ਕੀਤੀ। ਸਮਾਗਮ 'ਚ ਲੋਕ ਸੇਵਾ ਸੁਸਾਇਟੀ, ਪੰਜ ਗਰਾਂਈਂ ਕਲਾਂ ਦੇ ਪ੍ਰਧਾਨ ਅਤੇ ਸਰੀਰਦਾਨ ਰਤਨ ਸਿੰਘ ਦੇ ਸਪੁੱਤਰ ਸਰਵਨ ਸਿੰਘ ਪੰਜ ਗਰਾਈਂ ਕੋਲ ਸਰੀਰ ਦਾਨ ਕਰਨ ਦੀਆਂ ਆਈਆਂ ਵਸੀਅਤਾਂ ਵਾਲੇ ਦਸ ਵਿਅਕਤੀਆਂ ਨੂੰ ਵੀ ਸਨਮਾਨਿਤ ਕੀਤਾ ਗਿਆ। ਸਮਾਗਮ ਤੋਂ ਪ੍ਰਭਾਵਿਤ ਹੋ ਕੇ ਤੀਹ ਵਿਅਕਤੀਆਂ ਨੇ ਸਰੀਰ ਦਾਨ ਕਰਨ ਦਾ ਪ੍ਰਣ ਵੀ ਲਿਆ। ਸਮਾਗਮ 'ਚ ਤਰਕਸ਼ੀਲਤਾ ਨਾਲ ਸਬੰਧਤ ਕੈਸਟ, ਕਿਤਾਬਾਂ, ਕੈਲੰਡਰ ਅਤੇ ਸਰੀਰ ਦਾਨ ਕਰਨ ਲਈ ਪ੍ਰਦਰਸ਼ਨੀ ਵੀ ਲਗਾਈ ਗਈ ਜੋ ਕਿ ਹਾਜ਼ਰ ਲੋਕਾਂ ਦੇ ਖਿੱਚ ਦਾ ਕੇਂਦਰ ਬਣੀ।

ਹੋਰਨਾਂ ਤੋਂ ਇਲਾਵਾ ਇਸ ਸਮਾਗਮ 'ਚ ਹਰਬੰਸ ਸਿੰਘ ਠੇਕੇਦਾਰ, ਮੈਂਬਰ ਜ਼ਿਲਾ ਪ੍ਰੀਸ਼ਦ, ਫਰੀਦਕੋਟ, ਸਵਰਨ ਸਿੰਘ ਪੰਜ ਗਰਾਈਂ, ਮੀਤ-ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਮਾਨ, ਜਗਜੀਤ ਸਿੰਘ ਬਰਾੜ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਬੀਬੀ ਕੁਲਦੀਪ ਕੌਰ ਮਹਿਲਾ ਕੌਮੀ ਪ੍ਰਧਾਨ ਬੌਰੀਆ ਸਮਾਜ, ਮੁਲਾਜ਼ਮ ਆਗੂ ਦਸੌਂਧਾ ਸਿੰਘ, ਬੇਅੰਤ ਸਿੰਘ ਸਿੱਧੂ, ਖੁਸ਼ਵੰਤ ਬਰਗਾੜੀ, ਰਜਿੰਦਰ ਕੌਰ ਪਤਨੀ ਮਰਹੂਮ ਕਰਿਸ਼ਨ ਬਰਗਾੜੀ, ਬਲਵਿੰਦਰ ਔਲਖ, ਹਰਬੰਸ ਸਿੰਘ ਸਰਾਂ, ਅਮਰਜੀਤ ਸ਼ਰਮਾ, ਬੂਟਾ ਪੈਰਸ, ਜਥੇਦਾਰ ਬਲਦੇਵ ਸਿੰਘ, ਜਗੀਰ ਸਿੰਘ ਸਾਬਕਾ ਮੈਂਬਰ ਆਦਿ ਨੇ ਭਾਗ ਲਿਆ। ਅਖੀਰ ਵਿਚ ਰਤਨ ਸਿੰਘ ਦੇ ਪੁੱਤਰ ਸਰਵਨ ਸਿੰਘ ਨੇ ਲੋਕਾਂ ਦਾ ਧੰਨਵਾਦ ਕੀਤਾ ਅਤੇ ਉਨ੍ਹਾਂ ਕਿਹਾ ਕਿ ਕ੍ਰਿਸ਼ਨ ਬਰਗਾੜੀ ਤੋਂ ਪ੍ਰਭਾਵਿਤ ਹੋ ਕੇ ਅਤੇ ਜਿਉਂਦੇ ਜੀਅ ਕੁਝ ਕਰਨ ਦੀ ਸੋਚ ਨੂੰ ਲੈ ਕੇ ਪਿਤਾ ਜੀ ਦਾ ਸਰੀਰ ਦਾਨ ਕੀਤਾ। ਸਟੇਜ ਦੀ ਸੈਕਟਰ ਦੀ ਭੂਮਿਕਾ ਰਜਿੰਦਰਜੀਤ ਨੇ ਨਿਭਾਈ।

*ਰਿਪੋਰਟ : ਸਰਵਨ ਸਿੰਘ,*
*ਪ੍ਰਧਾਨ, ਲੋਕ ਸੇਵਾ ਸੁਸਾਇਟੀ, ਪੰਜ ਗਰਾਈਂ ਕਲਾਂ।*

# ਭੈਣ ਸ਼ਵਿੰਦਰ ਦਾ ਸ਼ੋਕ ਸਮਾਗਮ

ਤਰਕਸ਼ੀਲ ਸੋਸਾਇਟੀ ਪੰਜਾਬ ਦੇ ਪ੍ਰਮੁੱਖ ਆਗੂ ਅਤੇ ਤਰਕਸ਼ੀਲ ਮੈਗਜ਼ੀਨ ਦੇ ਸੰਪਾਦਕੀ ਬੋਰਡ ਮੈਂਬਰ ਅਵਤਾਰ ਗੋਂਦਾਰਾ ਦੇ ਭੈਣ ਜੀ ਸ੍ਰੀਮਤੀ ਸ਼ਵਿੰਦਰ ਕੌਰ ਦੀ 10 ਅਗਸਤ ਨੂੰ ਇੱਕ ਸੜਕ ਹਾਦਸੇ ਵਿੱਚ ਮੌਤ ਹੋ ਗਈ। ਭੈਣ ਸ਼ਵਿੰਦਰ ਕੌਰ ਸਰਕਾਰੀ ਗਰਲਜ਼ ਸੀਨੀਅਰ ਸੈਕੰਡਰੀ ਸਕੂਲ ਕੋਟਕਪੂਰਾ ਵਿਖੇ ਪ੍ਰਿੰਸੀਪਲ ਵਜੋਂ ਕੰਮ ਕਰ ਰਹੇ ਸਨ ਅਤੇ ਵਧੀਆ ਵਿਚਾਰਾਂ ਵਾਲੀ ਸੂਝਵਾਨ ਸ਼ਖਸੀਅਤ ਵਜੋਂ ਜਾਣੇ ਜਾਂਦੇ ਸਨ।

ਪਰਿਵਾਰ ਨੇ ਇਸ ਬੇਵਕਤ ਮੌਤ ਦੇ ਅਤਿ ਦੁਖਦਾਈ ਮੌਕੇ ਵੀ ਤਰਕਸ਼ੀਲ ਵਿਚਾਰਾਂ ਉਤੇ ਪਹਿਰਾ ਦਿੰਦਿਆਂ ਹਰ ਕਿਸਮ ਦੀਆਂ ਧਾਰਮਿਕ ਅਤੇ ਬੇਲੋੜੀਆਂ ਸਮਾਜਿਕ ਰਸਮਾਂ ਨੂੰ ਨਕਾਰਦਿਆਂ ਹੋਇਆਂ ਉਨ੍ਹਾਂ ਦੀ ਯਾਦ ਵਿੱਚ ਕੇਵਲ ਇੱਕ ਸ਼ੋਕ ਸਮਾਗਮ ਆਯੋਜਿਤ ਕੀਤਾ ਜਿਸ ਵਿੱਚ ਬਹੁਤ ਵੱਡੀ ਗਿਣਤੀ ਵਿੱਚ ਅਧਿਆਪਕ, ਬੁੱਧੀਜੀਵੀ ਅਤੇ ਆਮ ਲੋਕ ਸ਼ਾਮਲ ਹੋਏ। ਸ਼ੋਕ ਸਮਾਗਮ ਵਿੱਚ ਬੋਲਦਿਆਂ ਉਹਨਾਂ ਦੇ ਨਾਲ ਕੰਮ ਕਰਦੀ ਸਾਇੰਸ ਅਧਿਆਪਕਾ ਸ੍ਰੀਮਤੀ ਰਣਜੀਤ ਕੌਰ ਨੇ ਭੈਣ ਸ਼ਵਿੰਦਰ ਦੇ ਹਿਸਾਬ ਵਿਸ਼ੇ ਦੀ ਵਧੀਆ ਅਧਿਆਪਕਾ ਹੋਣ, ਯੋਗ ਪ੍ਰਬੰਧਕ ਹੋਣ ਅਤੇ ਸਾਥੀ ਅਧਿਆਪਕਾਂ ਪ੍ਰਤੀ ਦਿਖਾਈ ਸੁਹਿਰਦਤਾ ਅਤੇ ਸਹਿਯੋਗ ਦੀਆਂ ਯਾਦਾਂ ਸਾਂਝੀਆਂ ਕੀਤੀਆਂ। ਤਰਕਸ਼ੀਲ ਆਗੂ ਸ਼੍ਰੀ ਭੂਰਾ ਸਿੰਘ ਨੇ ਮੌਤ ਅਤੇ ਇਸਦੇ ਨਾਲ ਜੁੜੀ ਦੁੱਖ ਦੀ ਭਾਵਨਾ ਦੀ ਦਾਰਸ਼ਨਿਕ ਵਿਆਖਿਆ ਕੀਤੀ। ਰਾਜਿੰਦਰ ਭਦੌੜ ਨੇ ਵੇਲਾ ਵਿਹਾ ਚੁੱਕੀਆਂ ਰਸਮਾਂ ਨੂੰ ਛੱਡਣ ਲਈ ਤਰਕਸ਼ੀਲਾਂ ਵੱਲੋਂ ਕੀਤੀਆਂ ਜਾਂਦੀਆਂ ਪਹਿਲਕਦਮੀਆਂ ਦੀ ਸਾਰਥਿਕਤਾ ਦਾ ਵਰਣਨ ਕੀਤਾ।

ਇਹਨਾਂ ਤੋਂ ਇਲਾਵਾ ਯੂ. ਸੀ. ਪੀ. ਆਈ. ਦੇ ਕੌਮੀ ਚੇਅਰਮੈਨ ਕਾ. ਸੁਖਿੰਦਰ ਧਾਲੀਵਾਲ, ਕੋਟਕਪੂਰਾ ਹਲਕੇ ਦੇ ਵਿਧਾਇਕ ਮਨਤਾਰ ਸਿੰਘ ਬਰਾੜ, ਜਿਲ੍ਹਾ ਸਿਖਿਆ ਅਫਸਰ ਸ੍ਰੀਮਤੀ ਸੁਖਮੰਦਰ ਕੌਰ ਬਰਾੜ, ਲੈਕਚਰਾਰ ਐਸੋਸੀਏਸ਼ਨ ਦੇ ਜਿਲ੍ਹਾ ਪ੍ਰਧਾਨ ਸ਼੍ਰੀ ਬਾਜ ਸਿੰਘ ਅਤੇ ਡੀ. ਟੀ. ਐਫ. ਦੇ ਜਿਲ੍ਹਾ ਸਕੱਤਰ ਕੁਲਵਿੰਦਰ ਮੌੜ ਨੇ ਪਰਿਵਾਰ ਨਾਲ ਦੁੱਖ ਸਾਂਝਾ ਕੀਤਾ। ਸਟੇਜ ਸਕੱਤਰ ਦੀ ਜਿਮੇਵਾਰੀ ਨਿਭਾ ਰਹੇ ਉਘੇ ਪੱਤਰਕਾਰ ਗੁਰਮੀਤ ਸਿੰਘ ਨੇ ਤਰਕਸ਼ੀਲ ਲਹਿਰ ਦੇ ਯੋਗਦਾਨ ਦੀ ਗੱਲ ਕਰਦਿਆਂ ਕਿਹਾ ਕਿ ਇਸਦੇ ਆਗੂ ਜੋ ਪ੍ਰਚਾਰਦੇ ਹਨ ਉਸਨੂੰ ਅਮਲ ਵਿੱਚ ਵੀ ਲਾਗੂ ਕਰ ਰਹੇ ਹਨ।

# ਪਾਖੰਡੀਆਂ ਨਾਲ ਟੱਕਰ

ਤਰਕਸ਼ੀਲ ਸੋਸਾਇਟੀ ਪੰਜਾਬ ਜਿੱਥੇ ਪ੍ਰਚਾਰ ਰਾਹੀਂ ਲੋਕਾਂ ਨੂੰ ਚੇਤਨ ਕਰ ਕੇ ਅੰਧਵਿਸ਼ਵਾਸਾਂ ਦੇ ਚੁੰਗਲ ਵਿਚੋਂ ਕੱਢਦੀ ਹੈ ਉਥੇ ਵੱਖ ਵੱਖ ਤਰ੍ਹਾਂ ਦੇ ਲੋਟੂ ਪਾਖੰਡੀਆਂ ਨਾਲ ਸਿੱਧੇ ਮੱਥੇ ਵੀ ਟਕੱਰਦੀ ਹੈ। ਦੈਵੀ ਸ਼ਕਤੀਆਂ ਦੇ ਦਾਅਵੇਦਾਰ ਅਜਿਹੇ ਪਾਖੰਡੀਆਂ ਨੂੰ ਭਜਾਉਣ ਦੀ ਮੁਹਿੰਮ ਮਾਝੇ ਇਲਾਕੇ ਵਿੱਚ ਵਧੇਰੇ ਸਰਗਰਮੀ ਨਾਲ ਚੱਲ ਰਹੀ ਹੈ। ਪੇਸ਼ ਹਨ ਇਸ ਸਬੰਧੀ ਵੱਖ ਵੱਖ ਇਕਾਈਆਂ ਵੱਲੋਂ ਕੀਤੀਆਂ ਗਈਆਂ ਕਾਰਵਾਈਆਂ

ਇਕਾਈ ਮਾਨਾਂਵਾਲਾ ਅਤੇ ਖਿਲਚੀਆਂ

1. ਖਿਲਚੀਆਂ ਕਸਬੇ ਵਿਚ ਜੋਤਿਸ਼ ਦੀ ਠੱਗੀ ਦੀ 'ਬਵਾਨੀ ਜੋਤਿਸ਼ ਕੇਂਦਰ' ਨਾਂ ਦੀ ਦੁਕਾਨ ਅਜੇ ਨਵੀਂ ਨਵੀਂ ਖੁੱਲ੍ਹੀ ਸੀ ਜਦੋਂ ਨਿਰਮਲ ਛੱਜਲਵੱਡੀ, ਪਰਮਜੀਤ ਖਿਲਚੀਆਂ, ਮਾ: ਸੁਰਜੀਤ ਖਿਲਚੀਆਂ, ਅਮੋਲਕ ਖਿਲਚੀਆਂ ਅਤੇ ਜਸਬੀਰ ਸਿੰਘ ਫਾਜਲਪੁਰ ਆਦਿ ਤੇ ਆਧਾਰਤ ਤਰਕਸ਼ੀਲਾਂ ਦੀ ਟੀਮ ਉਥੇ ਪਹੁੰਚੀ ਤੇ ਜੋਤਿਸ਼ੀ ਨੂੰ ਜੋਤਿਸ਼ ਵਿਦਿਆ ਨਾਲ ਸੁਸਾਇਟੀ ਵੱਲੋਂ ਰੱਖਿਆ ਪੰਜ ਲੱਖ ਰੁਪਏ ਦਾ ਇਨਾਮ ਜਿੱਤਣ ਦਾ ਚੈਲਿੰਜ ਅਤੇ ਕਈ ਹੋਰ ਸਵਾਲ ਕੀਤੇ ਪਰ ਜੋਤਿਸ਼ੀ ਕਿਸੇ ਸਵਾਲ ਦਾ ਵੀ ਜਵਾਬ ਨਾ ਦੇ ਸਕਿਆ ਤੇ ਹਾਰ ਮੰਨ ਕੇ ਤੁਰੰਤ ਉਸੇ ਵਕਤ ਆਪਣੀ ਫਰੇਬ ਦੀ ਦੁਕਾਨ ਬੰਦ ਕਰ ਗਿਆ। ਜਸਬੀਰ ਫਾਜਲਪੁਰ ਨੇ ਉਸਨੂੰ ਫਰੂਟ ਦੀ ਰੇਹੜੀ ਲਾਉਣ ਜਾਂ ਹੋਰ ਕੋਈ ਕਾਰੋਬਾਰ ਕਰਨ ਲਈ 5600 ਰੁਪੈ ਮਦਦ ਦੇਣ ਦੀ ਪੇਸ਼ਕਸ਼ ਕੀਤੀ। ਉਸਨੇ ਵਾਅਦਾ ਕੀਤਾ ਕਿ ਉਹ ਭਵਿੱਖ ਵਿਚ ਮਿਹਨਤ ਮਜ਼ਦੂਰੀ ਕਰ ਲਵੇਗਾ ਪਰ ਜੋਤਿਸ਼ ਦੀ ਦੁਕਾਨ ਨਹੀਂ ਖੋਲੇਗਾ।

2. ਇਸੇ ਤਰ੍ਹਾਂ ਖਿਲਚੀਆਂ ਕਸਬੇ ਵਿਚ ਇਕ ਹੋਰ 'ਜਗਦੰਬਾ ਜੋਤਿਸ਼ ਕੇਂਦਰ' ਨਾਂ ਦਾ ਫਰੇਬ ਦਾ ਡੀਪੂ ਖੁੱਲਾ ਤਾਂ ਜਦੋਂ ਇਸਦੀ ਕਨਸੋਅ ਯੂਨਿਟ ਖਿਲਚੀਆਂ ਅਤੇ ਮਾਨਾਂਵਾਲਾ ਦੇ ਕੰਨੀ ਪਈ ਤਾਂ ਨਿਰਮਲ ਛੱਜਲਵੱਡੀ, ਪਰਮਜੀਤ ਖਿਲਚੀਆਂ, ਜਸਬੀਰ ਫਾਜਲਪੁਰ, ਅਮੋਲਕ ਖਿਲਚੀਆਂ, ਮਾ: ਗੁਰਜੀਤ ਖਿਲਚੀਆਂ, ਮਾ: ਗੁਰਮੀਤ ਡੇਹਰੀਵਾਲ ਆਦਿ ਨੇ ਤੁਰੰਤ ਕਾਰਵਾਈ ਕਰਦਿਆਂ ਜੋਤਸ਼ੀ ਨੂੰ ਆਪਣੇ ਦਸ ਸਾਥੀਆਂ ਦੇ ਹੱਥ ਵੇਖ ਕੇ ਉਨ੍ਹਾਂ ਦਾ ਭੂਤ ਤੇ ਠੀਕ ਭਵਿੱਖ ਦੱਸਣ ਤੇ ਪੰਜ ਲੱਖ ਰੁਪੈ ਦਾ ਇਨਾਮ ਜਿੱਤਣ ਦਾ ਚੈਲੰਜ ਕੀਤਾ ਤੇ ਕਈ ਤਰਕਵਾਦੀ ਸਵਾਲ ਕੀਤੇ। ਪਰ ਜੋਤਿਸ਼ੀ ਕੋਈ ਵੀ ਤਸੱਲੀਬਖਸ਼ ਜਵਾਬ ਨਾ ਦੇ ਸਕਿਆ ਤੇ ਕਹਿਣ ਲੱਗਾ ਕਿ ਇਹ ਅੰਮ੍ਰਿਤਸਰ ਤੋਂ ਐਤਵਾਰ ਨੂੰ ਆਪਣੇ ਸੀਨੀਅਰ ਜੋਤਿਸ਼ੀਆਂ ਨੂੰ ਬੁਲਾਵਾਂਗਾ ਤੇ ਤੁਹਾਡੀ ਤਸੱਲੀ ਕਰਵਾ ਦੇਣਗੇ ਪਰ ਉਹ ਮਿਥੇ ਦਿਨ ਤੋਂ ਪਹਿਲਾਂ ਹੀ ਸਫ ਵਲੇਟ ਕੇ ਦੌੜ ਗਿਆ।

3. ਬਾਬਾ ਜਗਤਾਰ ਸਿੰਘ ਪਿੰਡ ਲੋਹਗੜ੍ਹ ਨੂੰ ਖਿਲਚੀਆਂ ਯੂਨਿਟ ਨੇ ਆਪਣੀ ਦੈਵੀ ਸ਼ਕਤੀ ਦੀ ਪੜਤਾਲ ਕਰਾਉਣ ਦਾ ਅਤੇ ਪੰਜ ਲੱਖ ਦਾ ਇਨਾਮ ਜਿੱਤਣ ਦਾ ਚੈਲੰਜ ਕੀਤਾ ਅਤੇ ਉਸਨੂੰ ਦੱਸਿਆ ਕਿ ਤੇਰੇ ਖਿਲਾਫ ਹਲਫੀਆ ਸ਼ਿਕਾਇਤ ਆਈ ਹੈ ਤਾਂ ਉਹ ਇਨਾ ਡਰ ਗਿਆ ਕਿ ਆਪਣਿਆਂ ਆਦਮੀਆਂ ਨਾਲ ਯੂਨਿਟ ਦੇ ਦਫਤਰ ਖਿਲਚੀਆਂ ਪਹੁੰਚ ਕੇ ਮੁਆਫੀਨਾਮਾ ਲਿਖ ਕੇ ਦੇ ਗਿਆ। ਫਿਰ ਹਫਤੇ ਬਾਅਦ ਹਲਕੇ ਦੇ ਐਮ ਐਲ ਏ ਦੀਆਂ ਅਤੇ ਹੋਰ ਬਹੁਤ ਸਾਰੇ ਲੋਕਾਂ ਦੀਆਂ ਫਰਮਾਇਸ਼ਾਂ ਪਵਾਉਂਦਾ ਰਿਹਾ ਕਿ ਮੈਨੂੰ ਮੰਦਰ ਤੇ ਸੇਵਾ ਕਰਨ ਦਿਓ ਮੈਂ ਕਿਸੇ ਕੋਲੋਂ ਪੈਸੇ ਨਹੀਂ ਲਵਾਂਗਾ। ਪਰ ਯੂਨਿਟ ਨੇ ਅੰਧਵਿਸ਼ਵਾਸ਼ ਦੀ ਬਿਨਾਅ ਤੇ ਕੋਈ ਵੀ ਸਮਝੌਤਾ ਕਰਨ ਜਾਂ ਫਰਮਾਇਸ਼ ਮੰਨਣ ਤੋਂ ਇਨਕਾਰ ਕਰ ਦਿੱਤਾ।

4. ਲੋਹਗੜ੍ਹ ਪਿੰਡ ਦਾ ਇਕ ਹੋਰ ਢੌਂਗੀ ਕਸ਼ਮੀਰਾ ਸਿੰਘ ਜੋ ਪੁੱਛਾਂ ਦੇਣ ਅਤੇ ਜਾਦੂ ਟੂਣੇ ਦਾ ਕੰਮ ਕਰਦਾ ਸੀ ਦੀ ਯੂਨਿਟ ਖਿਲਚੀਆਂ ਕੋਲ ਸ਼ਕਾਇਤ ਆਉਣ ਤੇ ਉਪਰੋਕਤ ਟੀਮ ਨੇ ਕਾਰਵਾਈ ਕੀਤੀ ਤਾਂ ਕੁਝ ਕੁ ਹੀ ਤਰਕ ਵਿਵਾਦ ਤੋਂ ਬਾਅਦ ਬਾਬਾ ਮੈਦਾਨ ਛੱਡ ਗਿਆ ਅਤੇ ਕਹਿਣ ਲੱਗਾ ਕਿ ਮੇਰੇ ਕੋਲ ਕੋਈ ਵੀ ਇਲਮ ਜਾਂ ਜਾਦੂ ਨਹੀਂ ਹੈ ਤੇ ਲਿਖਤੀ ਮੁਆਫੀ ਮੰਗ ਲਈ।

5, ਰਈਏ ਨੇ ਪਿੰਡ ਭਲੋਜਲੇ ਦੇ ਬਾਬੇ ਤਰਸੇਮ ਸਿੰਘ ਬਾਉ ਦੀ ਜਾਦੂ ਟੂਣੇ ਕਰਨ ਦੀ ਸ਼ਕਾਇਤ ਜਦੋਂ ਖਿਲਚੀਆਂ ਯੂਨਿਟ ਕੋਲ ਆਈ ਤਾਂ ਪਰਮਜੀਤ ਸਿੰਘ ਖਿਲਚੀਆਂ, ਜਸਬੀਰ ਫਾਜਲਪੁਰ, ਅਮੋਲਕ ਖਿਲਚੀਆਂ, ਮਾ: ਸੁਰਜੀਤ ਸਿੰਘ ਆਦਿ ਆਗੂਆਂ ਨੇ ਕਾਰਵਾਈ ਕੀਤੀ। ਲੋਕਾਂ ਦੀ ਹਾਜ਼ਰੀ ਵਿਚ ਪਖੰਡੀ ਨੂੰ ਆਗੂਆਂ ਨੇ ਤਰਕਬਾਣਾਂ ਨਾਲ ਜ਼ਖਮੀ ਕਰ ਦਿੱਤਾ। ਅੰਤ ਬਾਬੇ ਨੇ ਲਿਖਤੀ ਮੁਆਫੀ ਮੰਗ ਲਈ ਅਤੇ ਆਪਣੇ ਢੋਲਕੀਆਂ ਛੈਣੇ ਤੇ ਹੋਰ ਕਾਫੀ ਸਮਾਨ ਯੂਨਿਟ ਨੂੰ ਸੌਂਪ ਦਿੱਤਾ ਜੋ ਹੁਣ ਯੂਨਿਟ ਦੀ ਨੁਮਾਇਸ਼ ਦਾ ਹਿੱਸਾ ਹੈ।

6, ਉਪਰੋਕਤ ਪਿੰਡ ਦੇ ਇੱਕ ਹੋਰ ਮਕਾਰ ਦੀ ਦੁਕਾਨ ਇਸੇ ਯੂਨਿਟ ਦੇ ਯਤਨ ਨਾਲ ਬੰਦ ਹੋ ਗਈ। ਸੁਖਮਿੰਦਰ ਸਿੰਘ ਭਲੋਜਲਾ ਬਾਬੇ ਡੇਰੇ ਸਾਹਿਬ ਦੀ ਚੌਂਕੀ ਲਗਾਕੇ ਪੁੱਛਣਾ ਦਿੰਦਾ ਅਤੇ ਸੁਆਹ ਦੀਆਂ ਪੁੜੀਆਂ ਅਤੇ ਪਾਣੀ ਦੀ ਬੋਤਲ ਨਾਲ, ਜਿਸ ਨੂੰ ਉਹ ਜਲ ਕਹਿੰਦਾ ਸੀ, ਲੋਕਾਂ ਦਾ ਇਲਾਜ ਕਰਦਾ ਸੀ। ਪ੍ਰਮਜੀਤ ਖਿਲਚੀਆਂ ਅਤੇ ਜਸਬੀਰ ਫਾਜਲਪੁਰਾ ਦੇ ਦਲੀਲ ਦੇ ਨੇਜ਼ਿਆਂ ਨੇ ਬਾਬੇ ਦੇ ਅੰਧਵਿਸ਼ਵਾਸ਼ ਦੀ ਸੰਜੋਅ ਦੇ ਬਖੀਏ ਉਧੇੜ ਦਿੱਤੇ। ਇਕ ਦੋ ਦਸਤਪੰਜਿਆਂ ਨਾਲ ਹੀ ਫਰੇਬੀ ਚਿਤ ਹੋ ਗਿਆ ਅਤੇ ਆਪਣੀ ਝੰਡੀ ਨੀਵੀਂ ਕਰਕੇ ਤਰਕ ਦੇ ਫਰੇਰੇ ਨੂੰ ਸਲੂਟ ਕਰਨ ਲੱਗਾ। ਨਤੀਜਨ ਲਿਖਤੀ ਮੁਆਫੀ ਮੰਗ ਲਈ।

7. ਬੀਬੀ ਜਗੀਰ ਕੌਰ ਬੁਟਾਰੀ, ਜਿਹੜੀ ਆਪਣੇ ਆਪਨੂੰ ਕਾਲੇ ਇਲਮ ਦੀ ਮਹਾਰਥੀ ਪ੍ਰਚਾਰਦੀ ਸੀ, ਵਿਗਿਆਨਕ ਦਲੀਲਾਂ ਦੇ ਇਲਮ ਹੱਥੋਂ ਸਿਕਸ਼ਤ ਖਾ ਬੈਠੀ। ਅਸਮਾਨੋਂ ਜ਼ਮੀਨ ਤੇ ਉਤਰੀ ਜਗੀਰੋ ਨੇ ਮਕਰ ਦੀ ਦੁਕਾਨ ਤੋਂ ਤੋਬਾ ਕਰ ਲਈ ਅਤੇ ਲਿਖਤੀ ਮੁਆਫੀ ਮੰਗ ਲਈ। ਇਹ ਬੀਬੀ 200 ਕਿਲੋ ਮੀਟਰ ਦੂਰ ਦੀਆਂ ਗੁਆਚੀਆਂ ਵਸਤਾਂ ਲੱਭ ਦਿੰਦੀ ਸੀ। ਬਹੁਤ ਦੂਰ ਤਕ ਜਾਂਦੀ ਇਸਦੀ ਦਿਭ ਦ੍ਰਿਸ਼ਟੀ 6 ਇੰਚ ਦੀ ਦੂਰੀ ਤੋਂ ਹੀ ਕਰੰਸੀ ਨੋਟ ਦਾ ਨੰਬਰ ਨਾ ਦੱਸ ਸਕੀ। ਬੰਦ ਮੁੱਠੀ ਵਿੱਚ ਨੋਟਾਂ ਦੀ ਗਿਣਤੀ ਵੀ ਨਾ ਦੱਸ ਸਕੀ।



ਹਾਰ ਕੇ ਹੱਥ ਖੜੇ ਕਰ ਗਈ।

8. ਮੱਖਣ ਸਿੰਘ ਮੀਆਂਵਿੰਡ ਦੀ ਮਕਰ ਫਰੇਬ ਦੀ ਦੁਕਾਨ ਵੀ ਇਲਾਕੇ ਵਿਚ ਵਾਹਵਾ ਹੀ ਮਸ਼ਹੂਰ ਸੀ। ਪਰ ਯੂਨਿਟ ਖਿਲਚੀਆਂ ਦੀ ਵਿਗਿਆਨ ਦੀ ਤੋਪ ਵਿਚਲਾ ਦਲੀਲਾਂ ਦਾ ਗੋਲਾ ਉਸਦੀ ਹੱਟੀ ਤੇ ਵੀ ਜਾ ਡਿੱਗਾ। ਵਿਚਾਰਾਂ ਦੇ ਦਵੰਦ ਦੌਰਾਨ ਪ੍ਰਮਜੀਤ ਖਿਲਚੀਆਂ, ਮਾ: ਸੁਰਜੀਤ ਅਤੇ ਅਮੋਲਕ ਖਿਲਚੀਆਂ ਨੇ ਵਿਗਿਆਨ ਦਾ ਪੈਂਤੜਾ ਬੰਨਦਿਆਂ 'ਮੱਖਣ' ਵਿਚੋਂ ਅੰਧਵਿਸ਼ਵਾਸ਼ ਦਾ ਵਾਲ ਕੱਢਿਆ। ਨਤੀਜਨ ਬਾਬਾ ਗੋਡਿਆਂ ਰੀਣੀ ਹੋ ਗਿਆ ਤੇ ਲਿਖਤੀ ਮੁਆਫੀ ਮੰਗ ਗਿਆ।

9. ਸਿੰਮੀ ਅਤੇ ਜੀਆਂ (ਮਾਮੇ-ਭੂਆ ਦੀਆਂ ਲੜਕੀਆਂ) ਦੋਨੋ ਭੈਣਾਂ ਕਹਿੰਦੀਆਂ ਸਨ ਕਿ ਸਾਡੇ ਵਿਚ ਚਵਿੰਡੇ ਵਾਲੀ ਅਤੇ ਵੈਸ਼ਨੋ ਮਾਤਾ ਆਉਂਦੀ ਹੈ। ਪੰਚਾਇਤ ਵੱਲੋਂ ਹਲਫੀਆ ਬਿਆਨ ਦੇਣ ਤੇ ਨਿਰਮਲ ਛੱਜਲਵੱਡੀ ਦੀ ਅਗਵਾਈ ਵਿਚ ਖਿਲਚੀਆਂ ਯੂਨਿਟ ਦੀ ਟੀਮ ਜਦੋਂ ਉਨ੍ਹਾਂ ਦੇ ਪਿੰਡ ਭੋਰਸੀ ਬ੍ਰਾਹਮਣਾਂ ਪਹੁੰਚੀ ਤਾਂ ਅੱਗੇ ਦੋਵੇਂ ਭੈਣਾਂ ਘਰ ਤੇ ਮਾਤਾ ਬਣੀਆਂ ਲੋਕਾਂ ਦੇ 'ਕਸ਼ਟ ਨਿਵਾਰਣ' ਕਰ ਰਹੀਆਂ ਸਨ। ਸਵਾਹ ਦੀਆਂ ਪੁੜੀਆਂ ਤੇ ਪਾਣੀਆਂ ਦੀਆਂ ਬੋਤਲਾਂ ਵੇਚ ਰਹੀਆਂ ਸਨ। ਸਵਾਲ ਕਰਨ ਤੇ ਪੰਜ ਲੱਖ ਰੁਪੈ ਦਾ ਇਨਾਮ ਜਿੱਤਣ ਦਾ ਚੈਲੰਜ ਕਰਨ ਤੇ ਦੋਵੇਂ ਗੁੱਗਲ ਹੋ ਗਈਆਂ। ਆਗੂਆਂ ਨੇ ਉਨ੍ਹਾਂ ਦੇ ਹੱਥ ਖੜੇ ਕਰਾਕੇ ਫੋਟੋ ਲਈ ਅਤੇ ਲਿਖਤੀ ਮੁਆਫੀ ਨਾਮਾ ਵੀ। ਨਿਰਮਲ ਛੱਜਲਵੱਡੀ ਨੇ ਪਿੰਡ ਦੇ ਲੋਕਾਂ ਦਾ ਇਕੱਠ ਕਰਕੇ ਜਾਦੂ ਦੇ ਟਰਿੱਕ ਵਿਖਾਕੇ ਅੰਧਵਿਸ਼ਵਾਸ਼ਾਂ ਤੋਂ ਲੋਕਾਂ ਨੂੰ ਸੁਚੇਤ ਅਤੇ ਡੇਰਿਆਂ ਤੇ ਭੀੜ ਵਧਣ ਦੇ ਕਾਰਨ ਸਮਝਾਏ।

ਅੰਮ੍ਰਿਤਸਰ ਜੋਨ

ਜੰਡਿਆਲਾ ਗੁਰੂ ਤੋਂ 8 ਕਿਲੋਮੀਟਰ ਦੂਰ ਹੈ ਪਿੰਡ ਵਡਾਲਾ ਜੌਹਲ। ਇਸ ਪਿੰਡ ਦੇ ਗੁਰਦੁਆਰੇ ਨਵਾਂ ਭਾਈ ਜੀ (ਗ੍ਰੰਥੀ) ਆਏ ਨੂੰ 6 ਕੁ ਮਹੀਨੇ ਹੋਏ ਹਨ ਕਿ ਅੰਮ੍ਰਿਤਧਾਰੀ ਬਾਬੇ ਨੇ ਲੋਕਾਂ ਦੇ ਘਰਾਂ ਵਿਚ ਝਾੜ ਫੂਕ ਕਰਨੀ ਸ਼ੁਰੂ ਕਰ ਦਿੱਤੀ। ਅੱਖਾਂ ਸਿਰ ਦਰਦ, ਦਾੜ ਦਰਦ ਤੋਂ ਲੈ ਕੇ ਬਾਬਾ ਬਾਹਰ ਦੀਆਂ ਕਸਰਾਂ ਤੇ ਫੱਕਰ ਦਾ ਪਹਿਰਾ ਸਭ ਮਰਜ਼ਾਂ ਦਾ ਇਲਾਜ ਮਿਣ ਮਿਣ ਕਰਨ ਵਾਲੇ 'ਇਲਮ' ਨਾਲ ਕਰੀ ਜਾਂਦਾ। ਗ੍ਰੰਥੀ ਹੋਣ ਕਾਰਣ ਬਾਬਾ ਕੁਝ ਝਿਜਕਦਾ ਵੀ ਪਰ ਪੈਸਿਆਂ ਦਾ ਲਾਲਚ ਉਸਨੂੰ ਬਦੋ ਬਦੀ ਸਬੰਧਤ ਘਰ ਵੱਲ ਖਿੱਚ ਲਿਜਾਂਦਾ। ਇਕ ਦਿਨ ਜਤਿੰਦਰ ਸਿੰਘ ਰਿੰਕੂ ਵਡਾਲਾ ਜੌਹਲ ਦੇ ਹੱਥ ਪੈਰ ਮੁੜਨ ਲੱਗ ਪਏ। ਉਹ ਵਾਹੀਯਾਤ ਗੱਲਾਂ ਕਰੀ ਜਾਂਦਾ, ਮੂੰਹ ਸੁਕਦਾ ਜਾਵੇ, ਜ਼ਬਾਨ ਤਾਲੂ ਨੂੰ ਜਾ ਚਿੰਬੜੀ। ਮੁੰਡੇ ਦੀ ਮਾਂ ਭੱਜੀ ਸਿੱਧੀ ਗੁਰਦੁਆਰੇ ਨੂੰ। ਮੁੰਡੇ ਦੇ ਹਾਲਤ ਵੇਖਦਿਆਂ ਹੀ ਬਾਬੇ ਹੋਰੀਂ ਕਹਿੰਦੇ ਬੱਲੇ ਬੱਲੇ ਇਸਨੂੰ ਤਾਂ ਬੜੀ ਭਾਰੀ ਜਿੰਨ ਚਿੰਬੜੀ ਹੋਈ ਹੈ, ਨਾਲ ਪੀਰਾਂ ਦੀ ਕਿਰੜ ਹੈ। ਪਰ ਕੋਈ ਨਾ ਤੁਸੀਂ ਵਕਤ ਨਾਲ ਮੇਰੇ ਕੋਲ ਪਹੁੰਚ ਗਏ ਹੁਣੇ ਇਸਨੂੰ ਠੀਕ ਕਰ ਲੈਂਦੇ ਹਾਂ। ਬਾਬਾ ਆਪਣਾ ਫੂਕ ਫੁਕਾਰਾ ਕਰੀ ਜਾਵੇ ਪਰ ਮੁੰਡਾ ਅਪਲਾ-ਟਪਲੀਆਂ ਮਾਰੀ ਜਾਵੇ। ਬਾਬਾ ਜੀ ਆਵਦਾ ਤੀਰ ਤੁੱਕਾ ਲਗਾਕੇ ਘਰ ਆ ਗਏ ਤੇ ਮੁੰਡੇ ਨੂੰ ਦਸ ਕੁ ਵਜੇ ਨੀਂਦ ਆ ਗਈ। ਅਗਲੇ ਦਿਨ ਜਦੋਂ ਰਿੰਕੂ ਉਠਿਆ ਤਾਂ ਮਾਂ ਪਿਉ ਨੇ ਉਸਨੂੰ ਦੱਸਿਆ ਕਿ ਰਾਤੀਂ ਤਾਂ ਤੂੰ ਮਸਾਂ ਬਚਿਆ ਸੀ। ਪੀਰਾਂ ਦੀ ਕਿਰੜ ਤੇ ਜਿੰਨ ਦਾ ਪਹਿਰਾ ਸੀ। ਇਹ ਤਾਂ ਬਾਬਾ ਜੀ ਦੀ ਕਿਰਪਾ ਹੋਈ ਸਾਡੇ ਤੇ। ਮੁੰਡਾ ਕਹਿੰਦਾ, "ਕਿਹੜੇ ਪੀਰਾਂ ਦੀ ਕਿਰੜ ਮੈਂ ਤਾਂ ਰਾਤੀਂ ਸੁੱਖਾ ਜ਼ਿਆਦਾ ਪੀ ਲਿਆ ਸੀ।" ਹੈਰਾਨ ਹੋਏ ਘਰਦਿਆਂ ਨੇ ਮੈਂਬਰ ਪੰਚਾਇਤ ਨਾਲ ਲੈ ਕੇ ਗੁਰਦੁਆਰੇ ਦੇ ਬਾਬੇ ਨੂੰ ਰਾਮ ਕਹਾਣੀ ਦੱਸੀ ਤਾਂ ਬਾਬੇ ਨੇ ਮੁਆਫੀ ਮੰਗ ਲਈ। ਪੰਚਾਇਤ ਅਤੇ ਲੋਕਾਂ ਨੇ ਅੱਗੇ ਤੋਂ ਝਾੜ ਫੂਕ ਕਰਨ ਤੋਂ ਡਾਂਟਿਆ ਤੇ ਉਸਨੂੰ ਕਿਹਾ ਤੂੰ ਗ੍ਰੰਥੀ ਏਂ ਤੇਰਾ ਕੰਮ ਸਿਰਫ ਪਾਠ ਕਰਨਾ ਹੈ। ਨਹੀਂ ਤਾਂ ਗੁਰਦੁਆਰੇ ਤੋਂ ਛੁੱਟੀ ਕਰ ਦਿੱਤੀ ਜਾਵੇਗੀ।

ਇਕਾਈ ਜਲੰਧਰ

ਪਿੰਡ ਰਾੜਾ ਵਿਖੇ ਅਖੌਤੀ ਹਜ਼ਰਾਇਤ ਕੱਢਣ ਵਾਲੇ ਬਾਬਾ ਫੱਗੂ ਸ਼ਾਹ (ਬਹਾਦਰਸ਼ਾਹ) ਜੋ ਕਿ ਚੋਰੀ ਹੋਇਆ ਸਮਾਨ ਅਤੇ ਪੈਸੇ ਨੂੰ 10-12 ਸਾਲ ਦੇ ਬੱਚੇ ਨੂੰ ਨਹੁੰ ਅੰਦਰ ਵਿਖਾਕੇ ਦੋਸ਼ੀ ਲੱਭਣ ਦਾ ਦਾਅਵਾ ਕਰਦਾ ਸੀ, ਇਸ ਬਾਬੇ ਕੋਲ ਇਕਾਈ ਮੈਂਬਰਾਂ ਨੇ ਜਾ ਕੇ ਲੋਕਾਂ ਦੇ ਭਾਰੀ ਇਕੱਠ ਸਾਹਮਣੇ ਇਸਦੀ ਪਰਖ ਕੀਤੀ। ਬਾਬੇ ਨੂੰ ਚੁਣੌਤੀ ਦੇ ਆਧਾਰ ਤੇ ਕੁਝ ਸੁਆਲ ਪੁੱਛੇ ਗਏ ਤਾਂ ਬਾਬਾ ਜੀ ਨੇ ਖੁਦ ਆਖਿਆ ਕਿ ਮੈਨੂੰ ਤਾਂ ਆਪ ਨਹੀਂ ਪਤਾ ਕਿ ਇਹ ਸਭ ਕਿਸ ਤਰ੍ਹਾਂ ਹੋ ਜਾਂਦਾ ਹੈ। ਬਾਬਾ ਤਰਕਸ਼ੀਲਾਂ ਦੇ ਸੁਆਲਾਂ ਦੇ ਜਵਾਬ ਨਹੀਂ ਦੇ ਸਕਿਆ ਅਤੇ ਇਨ੍ਹਾਂ ਸਾਹਮਣੇ ਭਾਰੀ ਇਕੱਠ ਵਿਚ ਮੁਆਫੀ ਮੰਗੀ ਅਤੇ ਅੱਗੇ ਤੋਂ ਇਹ ਕੰਮ ਬੰਦ ਕਰਨ ਦਾ ਵਾਅਦਾ ਕੀਤਾ। ਇਸ ਵਿਚ ਰਾੜਾ ਪੁਲੀਸ ਦੀ ਭੂਮਿਕਾ ਸ਼ਲਾਘਾਯੋਗ ਸੀ। ਇਸ ਤੋਂ ਬਾਅਦ ਤਰਕਸ਼ੀਲਾਂ ਨੇ ਲੋਕਾਂ ਨੂੰ ਹਜ਼ਰਾਇਤ ਕੱਢਣ ਦੇ ਢੰਗ ਬਾਰੇ ਲੋਕਾਂ ਨੂੰ ਵਿਸਥਾਰ ਨਾਲ ਸਮਝਾਇਆ ਅਤੇ ਰਾੜਾ ਚੌਂਕੀ ਦੇ ਐਸ. ਐਚ. ਓ. ਨੂੰ ਤਰਕਸ਼ੀਲ ਕੰਮਾਂ ਬਾਰੇ ਜਾਣੂ ਕਰਵਾਇਆ। ਇਸ ਸਰਗਰਮੀ ਵਿੱਚ ਮਾ. ਜਰਨੈਲ ਸਿੰਘ, ਪ੍ਰਧਾਨ ਇਕਾਈ ਜਲੰਧਰ, ਜਸਵਿੰਦਰ ਸਿੰਘ ਪਟਵਾਰੀ, ਸੁਖਦੇਵ ਫਗਵਾੜਾ, ਸਤਪਾਲ ਤਰਕਸ਼ੀਲ, ਡਾ: ਕਮਲਸ਼ੀਲ, ਸੰਜੀਵ ਸ਼ਵੀ, ਅਸ਼ੋਕ ਮੇਖੁ, ਵਿਸ਼ਵਾਮਿੱਤਰ 'ਬੰਸੀ', ਬਲਵੰਤ ਸਵੇ, ਪਰਮਜੀਤ, ਸਤਨਾਮ ਸਿੰਘ (ਨਰੰਗਪੁਰ), ਰਕੇਸ਼ ਕੁਮਾਰ ਤੇ ਮੁਕੇਸ਼ ਕੁਮਾਰ ਸ਼ਾਮਲ ਸਨ।

ਰਿਪੋਰਟ: ਡਾ. ਕਮਲ ਸ਼ੀਲ,

2. ਪਿੰਡ ਇਬਰਾਹੀਮਪੁਰ ਬਗਵਾਈਂ ਵਿਚ ਜੋਤਸ਼ੀਆਂ ਦਾ ਲਗਾਤਾਰ ਜੰਤਰੀਆਂ ਲੈ ਕੇ ਆਉਣਾ ਜਾਣਾ ਚੱਲ ਰਿਹਾ ਸੀ ਜਿਸ ਤੋਂ ਪਿੰਡ ਵਿਚ ਲੋਕਾਂ ਨਾਲ ਠੱਗੀ ਠੋਰੀ ਦੇ ਨਾਲ ਨਾਲ ਅੰਧਵਿਸ਼ਵਾਸ਼ ਵਿਚ ਵਾਧਾ ਵੀ ਹੋ ਰਿਹਾ ਸੀ। ਇਕ ਦਿਨ ਪਿੰਡ ਵਿਚ ਘੁੰਮਦੇ ਦੋ ਪਖੰਡੀ ਜੋਤਸ਼ੀਆਂ ਨੂੰ ਪਿੰਡ ਦੇ ਹੀ ਚੌਕ ਵਿਚ ਲੋਕਾਂ ਦੇ ਇਕੱਠ ਵਿਚ ਮੈਂ ਅਤੇ ਨਾਲ ਦੀਆਂ ਦੁਕਾਨਾਂ ਵਾਲੇ ਕਸ਼ਮੀਰ ਸਿੰਘ ਨੇ ਘੇਰ ਕੇ ਬਿਠਾ ਲਿਆ। ਉਸਤੋਂ ਜੋ ਵੀ ਸਵਾਲ ਪੁੱਛੇ ਗਏ ਕੋਈ ਵੀ ਜਵਾਬ ਨਹੀਂ ਦੇ ਸਕਿਆ ਸਗੋਂ ਉਸਨੇ ਦੱਸਿਆ ਕਿ ਮੈਂ ਤਾਂ ਕੋਰਾ ਅਨਪੜ੍ਹ ਹਾਂ ਇਕ ਦਿਨ ਵੀ ਸਕੂਲ ਨਹੀਂ ਗਿਆ। ਜਦੋਂ ਉਸਨੂੰ ਪੁੱਛਿਆ ਕਿ ਤੂੰ ਯੰਤਰੀਆਂ ਕਿਉਂ ਚੁੱਕੀ ਫਿਰਦਾ ਏਂ ਤਾਂ ਉਸ ਨੇ ਜਵਾਬ ਦਿੱਤਾ ਕਿ ਇਕ ਤਾਂ ਮੇਰੇ ਮਾਮਾ ਜੀ ਨੇ ਖਰੀਦੀ ਹੋਈ ਸੀ ਇਹ ਉਸਦੀ ਹੈ ਤੇ

ਇਕ ਨਵੀਂ ਮੈਂ ਆਪ ਖਰੀਦੀ ਸੀ ਤੇ ਮੈਨੂੰ ਇਸ ਵਿਚ ਪੜਨਾ ਤਾਂ ਕੁੱਝ ਨਹੀਂ ਆਉਂਦਾ ਇਨ੍ਹਾਂ 'ਡੱਬੀਆਂ ਜਿਹੀਆਂ ਵਿਚ ਗਾਹਕ ਦੀ ਉਂਗਲੀ ਰੱਖਕੇ ਆਪਣੀ ਮਰਜ਼ੀ ਨਾਲ ਗੱਲਾਂ ਦਸਦਾ ਹਾਂ।

ਪੂਰੀ ਪੁੱਛ ਪੜਤਾਲ ਦੌਰਾਨ ਉਨ੍ਹਾਂ ਦੱਸਿਆ ਕਿ ਅਸੀਂ ਜ਼ਿਲਾ ਊਨਾ (ਹਿਮਾਚਲ) ਦੇ ਵਸਨੀਕ ਹਾਂ। ਅਸੀਂ 5-7 ਆਦਮੀਆਂ ਦਾ ਗਰੁੱਪ ਬਣਕੇ ਸ਼ਹਿਰਾਂ ਦੇ ਬਾਹਰ ਆ ਕੇ ਬੈਠ ਜਾਂਦੇ ਹਾਂ ਅਤੇ ਫਿਰ ਵੱਖ ਵੱਖ ਪਿੰਡਾਂ ਵਿਚ ਲੋਕਾਂ ਨੂੰ ਮਣਕੇ ਵਾਲੀਆਂ ਮਾਲਾਵਾਂ ਅਤੇ ਤਵੀਤ ਵੀ ਵੇਚਦੇ ਹਾਂ ਜਿਨਾਂ ਦੀ ਕੀਮਤ 11 ਰੁ: ਤੋਂ 1100 ਤੱਕ ਵਸੂਲ ਕਰਦੇ ਹਾਂ। ਉਨ੍ਹਾਂ ਦੱਸਿਆ ਕਿ ਲੋਕ ਵਹਿਮ ਭਰਮ ਵਿਚ ਜਦੋਂ ਫਸੇ ਹੁੰਦੇ ਹਨ ਤਾਂ ਉਹ ਹਰ ਕੀਮਤ ਤੇ ਖ੍ਰੀਦ ਹੀ ਲੈਂਦੇ ਹਨ। ਸਾਡਾ ਗੁਜ਼ਾਰਾ ਚਲਦਾ ਰਹਿਦਾ ਹੈ।

ਭਵਿੱਖ ਦੱਸਣ ਵਾਲੇ ਜੋਤਸ਼ੀ ਨੇ ਲੋਕਾਂ ਦੀ ਹਾਜ਼ਰੀ ਵਿਚ ਮੁਆਫੀ ਮੰਗੀ ਅਤੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ ਅਤੇ ਆਪਦੀਆਂ ਯੰਤਰੀਆਂ ਵੀ ਛੱਡਕੇ ਚਲਾ ਗਿਆ ਪਿੰਡ ਵਿਚ ਇਕੱਠੇ ਹੋਏ ਲੋਕਾਂ ਨੂੰ ਅਸੀਂ ਦੱਸਿਆ ਕਿ ਅਜਿਹੇ ਪਖੰਡੀ ਅਤੇ ਧੋਖੇਬਾਜ਼ਾਂ ਦੀ ਲੁੱਟ ਤੋਂ ਬਚਣ ਲਈ ਵਿਗਿਆਨਕ ਸੋਚ ਅਪਣਾਓ ਤੇ ਵਹਿਮਾਂ ਭਰਮਾਂ ਤੋਂ ਮੁਕਤ ਹੋ ਜਾਓ।

ਰਿਪੋਰਟ: ਡਾ.ਜੋਗਿੰਦਰ ਕੁੱਲੇਵਾਲ, ਨਵਾਂ ਸ਼ਹਿਰ

2. ਤਰਨਤਾਰਨ ਇਕਾਈ ਨੇ ਪਿੰਡ ਮੱਲੀਆਂ ਦੇ ਮਸ਼ਹੂਰ ਅਬਦੁਲ ਅਹਿਮਦ ਮੀਰ ਉਰਫ ਮੀਆਂ ਜੀ ਵਿਰੁਧ ਪਿੰਡ ਦੇ ਸਰਪੰਚ ਤੇ ਮੋਹਤਬਰ ਵਿਅਕਤੀਆਂ ਵਲੋਂ ਦਿੱਤੇ ਹਲਫੀਆ ਬਿਆਨ ਤੇ ਆਧਾਰਤ 4 ਜੁਲਾਈ ਨੂੰ ਐਤਵਾਰ ਉਸਦੇ ਡੇਰੇ ਤੇ ਪਹੁੰਚ ਕੇ ਉਸਨੂੰ ਆਪਦਾ ਕਾਲਾ ਇਲਮ ਤੇ ਗੈਬੀ ਸ਼ਕਤੀ ਵਿਖਾਉਣ ਲਈ ਚੁਣੌਤੀ ਦਿਤੀ ਤਾਂ ਮੀਆਂ ਜੀ ਨੇ ਪੰਚਾਇਤ ਤੇ ਸ਼ਰਧਾਲੂਆਂ ਸਾਹਮਣੇ ਮੰਨਿਆ ਕਿ ਉਸ ਕੋਲ ਕੋਈ ਕਾਲਾ ਇਲਮ ਜਾਂ ਗੈਬੀ ਸ਼ਕਤੀ ਨਹੀਂ ਅਤੇ ਨਾ ਹੀ ਉਹ ਭੂਤਾਂ ਪ੍ਰੇਤਾਂ ਵਿਚ ਵਿਸ਼ਵਾਸ਼ ਕਰਦਾ ਹੈ। ਪਰ ਆਪਣੇ ਚੇਲਿਆਂ ਤੇ ਹਮਾਇਤੀਆਂ ਦੀ ਸ਼ਹਿ ਤੇ ਦਾਅਵਾ ਕੀਤਾ ਕਿ ਉਹ ਕੁਰਾਨ ਸ਼ਰੀਫ ਦੀਆਂ ਆਇਤਾਂ ਪੜ੍ਹਕੇ ਪੰਜ ਕਿਲੋ ਦੀ ਪਥਰੀ ਦੋ ਦਿਨਾਂ ਵਿਚ ਬਿਨਾ ਅਪਰੇਸ਼ਨ ਦੇ ਬਾਹਰ ਕੱਢ ਸਕਦਾ ਹੈ ਅਤੇ 2 ਦਿਨਾਂ ਵਿਚ ਹੀ ਜ਼ਹਿਰੀਲੇ ਸੱਪ ਜਾਂ ਹਲਕੇ ਕੁੱਤੇ ਦੇ ਕੱਟੇ ਦਾ ਇਲਾਜ ਕਰ ਸਕਦਾ ਹੈ। ਸੁਸਾਇਟੀ ਆਗੂਆਂ ਵਲੋਂ ਉਸਨੂੰ ਲਿਖਤੀ ਰੂਪ ਵਿਚ ਇਹ ਸ਼ਰਤਾਂ ਲਿਖਣ ਲਈ ਕ਼ਹਿਆ ਤਾਂ ਉਸਨੇ ਲਿਖ ਕੇ ਦੇਣ ਤੋਂ ਨਾਂਹ ਕਰ ਦਿਤੀ। ਸੁਸਾਇਟੀ ਆਗੂਆਂ ਸ੍ਰੀ ਨਿਰਮਲ ਛੱਜਲਵੱਡੀ, ਸ੍ਰੀ ਤੇਜ ਪਾਲ ਕਪੂਰਥਲਾ, ਪਰਮਜੀਤ ਖਿਲਚੀਆਂ, ਕੁਲਵੰਤ ਸਿੰਘ ਮੱਲੀਆਂ, ਮਾ. ਬਲਬੀਰ ਪ੍ਰਵਾਨਾ, ਕਾਮਰੇਡ ਲਖਵਿੰਦਰ ਸਿੰਘ, ਅਮਰਜੀਤ ਕੌਰ, ਮਾ: ਕਾਰਜ ਸਿੰਘ, ਤਰਸੇਮ ਸਿੰਘ ਲਾਲੂ ਘੁੰਮਣ, ਸੰਜੀਵ ਕੁਮਾਰ, ਰਜਵੰਤ ਬਾਗੜੀਆਂ, ਅਮੋਲਕ ਸਿੰਘ ਖਿਲਚੀਆਂ, ਜਸਬੀਰ ਸਿੰਘ ਛਾਜਲਪੁਰਾ, ਮੁਖਵਿੰਦਰ ਸਿੰਘ ਚੋਹਲਾ ਆਦਿ ਨੇ ਪਿੰਡ ਦੇ ਸਕੂਲ ਦੀ ਗਰਾਊਂਡ ਵਿਚ ਭਾਰੀ ਗਿਣਤੀ ਵਿਚ ਪਹੁੰਚੇ ਲੋਕਾਂ ਨੂੰ 'ਮੀਆਂ ਜੀ' ਨੂੰ ਚੁਣੌਤੀ ਦੇਣ ਤੇ ਉਸ ਨਾਲ ਹੋਈ ਗੱਲਬਾਤ ਦੀ ਜਾਣਕਾਰੀ ਦਿੱਤੀ। ਸ੍ਰੀ ਤੇਜਪਾਲ ਨੂੰ ਲੋਕਾਂ ਨੂੰ ਜਾਦੂ ਦੇ ਟਰਿੱਕ ਦਿਖਾਕੇ ਅਜਿਹੇ ਪਾਖੰਡੀ ਲੋਕਾਂ ਤੋਂ ਸਾਵਧਾਨ ਕੀਤਾ। ਉਨ੍ਹਾਂ ਮੀਆਂ ਸਮੇਤ ਉਸਦੇ ਸਾਰਿਆਂ ਚੇਲਿਆਂ ਨੂੰ ਚੈਲਿੰਜ ਕੀਤਾ ਕਿ ਉਹ ਕੋਈ ਵੀ ਗੈਬੀ ਸ਼ਕਤੀ ਵਿਖਾ ਕੇ ਪੱਥਰੀ ਬਾਹਰ ਕੱਢਣ, ਕੁੱਤੇ ਜਾਂ ਸੱਪ ਦੇ ਕੱਟੇ ਦਾ ਇਲਾਜ ਸਿਰਫ ਆਇਤਾਂ ਨਾਲ ਕਰਕੇ ਵਿਖਾਵੇ ਤਾਂ ਸੁਸਾਇਟੀ ਪੰਜ ਲੱਖ ਦਾ ਇਨਾਮ ਦੇਵੇਗੀ। ਇਸ ਚਲਾਕ ਮੀਆਂ ਵਲੋਂ ਆਪਣੇ ਏਜੰਟਾਂ ਰਾਹੀਂ ਜਿਥੇ ਪੁਲਿਸ ਦਬਾਅ ਪਾਇਆ ਗਿਆ ਉਥੇ ਵੱਡੀ ਰਕਮ ਦੇਣ ਦੀ ਪੇਸ਼ਕਸ਼ ਨੂੰ ਸੁਸਾਇਟੀ ਆਗੂਆਂ ਨੇ ਲੋਕਾਂ ਸਾਹਮਣੇ ਦੱਸ ਕੇ ਉਸਦਾ ਅਸਲੀ ਚਿਹਰਾ ਨੰਗਾ ਕੀਤਾ।

ਰਿਪੋਰਟ: ਮੁਖਵਿੰਦਰ ਸਿੰਘ ਚੋਹਲਾ ਸਾਹਿਬ।

ਇਕਾਈ ਚੋਹਲਾ ਸਾਹਿਬ

ਇਥੋਂ ਥੋੜੀ ਦੂਰ ਪਿੰਡ ਕਾਹਲਵਾਂ ਦੀ ਪੰਚਾਇਤ ਵਲੋਂ ਅਖੌਤੀ ਮਾਤਾ ਜਸਵੀਰ ਕੌਰ ਵਿਰੁਧ ਇਸ ਇਕਾਈ ਨੂੰ ਸ਼ਕਾਇਤ ਮਿਲੀ ਕਿ ਬਾਬਾ ਬਣੀ ਔਰਤ ਪਿੰਡ ਦੇ ਘਰਾਂ ਵਿਚ ਲੜਾਈ ਝਗੜੇ ਕਰਵਾ ਰਹੀ ਹੈ। ਸੁਆਹ ਦੀਆਂ ਪੁੜੀਆਂ (ਭਬੂਤੀ) ਨੂੰ ਹਰ ਵੀਰਵਾਰ ਚੌਂਕੀ ਲਾਉਣ ਵਾਲੇ ਦਿਨ ਵੰਡਦੀ ਹੈ। ਮਿਤੀ 5.8.2004 ਨੂੰ ਸ੍ਰੀ ਤੇਜਪਾਲ ਕਪੂਰਥਲਾ, ਮਾ: ਬਲਬੀਰ ਸਿੰਘ ਪ੍ਰਵਾਨਾ, ਤਰਸੇਮ ਸਿੰਘ ਲਾਲੂ ਘੁੰਮਣ, ਕਾਮਰੇਡ ਲਖਵਿੰਦਰ ਸਿੰਘ, ਅਮਰਜੀਤ ਕੌਰ, ਮਾ: ਬਲਬੀਰ ਸਿੰਘ, ਰਕੇਸ਼ ਹੈਪੀ ਅਤੇ ਮੁਖਵਿੰਦਰ ਸਿੰਘ ਚੋਹਲਾ ਸਾਹਿਬ 'ਤੇ ਆਧਾਰਤ ਇਕ ਟੀਮ ਵੀਰਵਾਰ ਵਾਲੇ ਦਿਨ ਪਿੰਡ ਕਾਹਲਵਾਂ ਵਿਖੇ ਪਹੁੰਚੀ ਤਾਂ ਜਸਬੀਰ ਕੌਰ ਬਾਬਾ ਕੁਝ ਦਿਨ ਪਹਿਲਾਂ ਹੀ ਪਿੰਡੋਂ ਫਰਾਰ ਹੋ ਗਈ। ਇਸ ਮੌਕੇ ਪਿੰਡ ਦੇ ਸਕੂਲ ਵਿਚ ਤਰਕਸ਼ੀਲ ਮੇਲਾ ਆਯੋਜਿਤ ਕੀਤਾ ਗਿਆ। ਰੇਲਵੇ ਕੋਚ ਫੈਕਟਰੀ ਕਪੂਰਥਲਾ ਦੀ ਨਾਟਕ ਟੀਮ ਨੇ ਤਰਣਜੀਤ ਸਿੰਘ ਦੀ ਅਗਵਾਈ ਹੇਠ ਨਾਟਕ "ਦੇਵ ਪੁਰਸ਼ ਹਾਰ ਗਏ'' ਅਤੇ "ਬੁੱਤ ਜਾਗ ਪਿਆ" ਖੇਡੇ। ਗੁਰਦਾਸ ਮਾਨ ਦੇ ਗੀਤ "ਮੈਂ ਧਰਤੀ ਪੰਜਾਬ ਦੀ" ਤੇ ਆਧਾਰਤ ਕੋਰੀਓਗਰਾਫੀ ਪੇਸ਼ ਕੀਤੀ ਗਈ ਜਿਸ ਵਿਚ ਰੁਪਿੰਦਰ ਰੂਬੀ ਦਾ ਰੋਲ ਸ਼ਲਾਘਾਯੋਗ ਸੀ। ਸ੍ਰੀ ਤੇਜਪਾਲ ਨੇ ਜਾਦੂ ਦੇ ਟਰਿਕ ਵਿਖਾ ਕੇ ਲੋਕਾਂ ਨੂੰ ਹੈਰਾਨੀ ਵਿਚ ਪਾਇਆ। ਇਨ੍ਹਾਂ ਪਿਛੇ ਛੁਪੀ ਅਸਲੀਅਤ ਬਾਰੇ ਵੀ ਦੱਸਿਆ। ਮੇਲੇ ਦੀ ਸ਼ੁਰੂਆਤ ਵਿੱਚ ਤਰਕਸ਼ੀਲ ਆਗੂ ਵੱਲੋਂ ਅੱਖਾਂ 'ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ ਗਿਆ। ਸਟੇਜ ਤੇ ਗਰਮ ਸੰਗਲ ਨੂੰ ਹੱਥਾਂ ਨਾਲ ਠੰਡਾ ਕੀਤਾ ਗਿਆ। ਆਖਰ ਵਿਚ ਮਘਦੇ ਕੋਲਿਆਂ ਤੇ ਨੰਗੇ ਪੈਰੀਂ ਲੋਕਾਂ ਨੂੰ ਤੁਰਨ ਦੀ ਜਾਚ ਸਿਖਾਈ। ਪਿੰਡ ਦੀਆਂ ਔਰਤਾਂ ਵਲੋਂ ਵੀ ਸਟੇਜ ਤੇ ਸੰਗਲ ਨੂੰ ਠੰਡਾ ਕੀਤਾ ਗਿਆ। ਮੇਲੇ ਦੇ ਮੁਖ ਪ੍ਰਬੰਧਕ ਸਤਨਾਮ ਸਿੰਘ ਕਾਹਲਵਾਂ, ਪ੍ਰਧਾਨ ਗੁਰਦੁਆਰਾ ਲੋਕਲ ਕਮੇਟੀ, ਚੋਹਲਾ ਸਾਹਿਬ ਦੀ ਅਗਵਾਈ ਹੇਠ ਪਿੰਡ ਦੇ ਲੋਕਾਂ ਨੇ ਮਘਦੇ ਕੋਲਿਆਂ ਉਪਰ ਤੁਰਕੇ ਕੋਲਿਆਂ ਦਾ ਮਲੀਆਮੇਟ ਕਰ ਦਿਤਾ। ਇਸ ਮੇਲੇ ਵਿਚ ਸ੍ਰ. ਪ੍ਰਗਟ ਸਿੰਘ ਸਰਪੰਚ ਰਤੋ ਕੇ, ਰਾਮਜੀਤ ਸਿੰਘ ਪ੍ਰਧਾਨ ਸੁਖਮਨੀ ਸਾਹਿਬ ਸੁਸਾਇਟੀ, ਪ੍ਰਸਿੱਧ ਕਵੀਸ਼ਰ ਲਖਮੀਰ ਸਿੰਘ ਮਸਤ ਆਦਿ ਨੇ ਸ਼ਮੂਲੀਅਤ ਕੀਤੀ।

ਰਿਪੋਰਟ: ਰਕੇਸ਼ ਹੈਪੀ, ਚੋਹਲਾ ਸਾਹਿਬ।



## ਤਰਕਸ਼ੀਲ ਮੇਲੇ

1. ਇਕਾਈ ਖੀਵਾ ਕਲਾਂ ਵੱਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਰਾਤ ਨੂੰ 9 ਵਜੇ ਲੋਕ ਕਲਾ ਮੰਚ ਜ਼ੀਰਾ ਦੇ ਕਲਾਕਾਰਾਂ ਨੇ ਜਾਦੂ ਦੇ ਟਰਿੱਕ ਦਿਖਾ ਕੇ ਮੇਲੇ ਦੀ ਸ਼ੁਰੂਆਤ ਕੀਤੀ। ਲੋਕ ਕਲਾ ਮੰਚ ਜ਼ੀਰਾ ਦੇ ਕਲਾਕਾਰਾਂ ਵਲੋਂ ਨਾਟਕ "ਝਿੜੀ ਵਾਲਾ ਬਾਬਾ" ਖੇਡਿਆ ਗਿਆ ਅਤੇ ਕੋਰੀਓਗ੍ਰਾਫੀਆਂ "ਮੈਂ ਧਰਤ ਪੰਜਾਬ ਦੀ" ਅਤੇ "ਮੈਨੂੰ ਕੁੱਖ 'ਚ ਨਾ ਕਤਲ ਕਰਾ" ਕੀਤੀਆਂ। ਮਾ: ਮੇਘ ਰਾਜ ਰੱਲਾ ਨੇ ਭਾਵਪੂਰਤ ਤਕਰੀਰ ਕਰਕੇ ਪੰਡਾਲ ਵਿਚ ਬੈਠੇ ਸਰੋਤਿਆਂ ਤੋਂ ਭਰੂਣ ਹੱਤਿਆ ਖਿਲਾਫ ਹੱਥ ਖੜੇ ਕਰਵਾਕੇ ਭਰੂਣ ਹੱਤਿਆ ਨਾ ਕਰਨ ਸਬੰਧੀ ਪ੍ਰਣ ਲਿਆ। ਮਾ: ਛੱਜੂ ਰਾਮ ਰਿਸ਼ੀ, ਤਰਕਸ਼ੀਲ ਜੋਨ ਆਗੂ ਗੁਰਦਰਸ਼ਨ ਮੰਢਾਲੀ ਅਤੇ ਭੈਣ ਸੱਤਪਾਲ ਕੌਰ ਨੇ ਵੀ ਲੋਕਾਂ ਨੂੰ ਵਹਿਮ ਭਰਮ ਛੱਡ ਕੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਅੰਤ ਵਿਚ ਜੋਨ ਆਗੂ ਅੰਮ੍ਰਿਤ ਰਿਸ਼ੀ ਨੇ ਪਹੁੰਚੇ ਕਲਾਕਾਰਾਂ ਅਤੇ ਲੋਕਾਂ ਦਾ ਧੰਨਵਾਦ ਕੀਤਾ।

ਇਸ ਪ੍ਰੋਗਰਾਮ ਨੂੰ ਨੇਪਰੇ ਚੜਾਉਣ ਲਈ ਪ੍ਰਮਿੰਦਰ ਖੀਵਾ, ਮਨਪ੍ਰੀਤ ਸਿੰਘ, ਮਨਦੀਪ ਕੁਮਾਰ, ਵਰਿੰਦਰ ਕੁਮਾਰ, ਚਮਕੌਰ ਕੌਰੀ, ਖੁਸ਼ਵੰਤ ਕਾਲਾ, ਸੁਖਜੀਤ ਜੀਤੀ, ਹੈਲੋ, ਕੁਲਵਿੰਦਰ ਸਿੰਘ, ਗੋਲ੍ਡੀ, ਹੈਪੀ, ਗੁਰਮੀਤ ਕਾਲਾ, ਬੂਟਾ ਸਿੰਘ ਜੋਸ਼ੀ, ਬਾਲੀ ਅਤੇ ਤਰਸੇਮ ਸਿੰਘ ਨੇ ਤਨਦੇਹੀ ਨਾਲ ਕੰਮ ਕੀਤਾ।

2. ਇਕਾਈ ਮਾਨਾਂਵਾਲਾ ਕਲਾਂ ਵਲੋਂ ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਦੀ ਸੋਚ ਨੂੰ ਸਮਰਪਿਤ ਤਰਕਸ਼ੀਲ ਮੇਲਾ 10 ਅਪ੍ਰੈਲ ਨੂੰ ਪਿੰਡ ਮਲਕਪੁਰ ਵਿਖੇ ਸਰਕਾਰੀ ਐਲੀਮੈਂਟਰੀ ਸਕੂਲ ਦੀ ਗਰਾਊਂਡ ਵਿਚ ਕਰਵਾਇਆ ਗਿਆ। ਪ੍ਰੋਗਰਾਮ ਦੀ ਸ਼ੁਰੂਆਤ ਜਸਵਿੰਦਰ ਸਿੰਘ ਤੇ ਸਰਬਜੀਤ ਸਿੰਘ ਦੁਆਰਾ ਅੱਖਾਂ ਤੇ ਪੱਟੀ ਬੰਨ ਕੇ ਮੋਟਰਸਾਈਕਲ ਚਲਾ ਕੇ ਕੀਤੀ ਗਈ। ਇਸ ਮੌਕੇ ਉਤੇ ਮਾਝਾ ਜੋਨ ਦੇ ਆਗੂ ਨਿਰਮਲ ਛੱਜਲਵੱਡੀ ਨੇ ਵਹਿਮਾਂ-ਭਰਮਾਂ, ਨਸ਼ਿਆਂ, ਭਰੂਣ ਹੱਤਿਆ ਦੇ ਮਾਰੂ ਪ੍ਰਭਾਵਾਂ ਤੋਂ ਚੇਤੰਨ ਕੀਤਾ ਤੇ ਲੋਕਾਂ ਨੂੰ ਡੇਰਾਵਾਦ, ਬਾਬਾਵਾਦ ਤੇ ਬਾਬਿਆਂ ਦੁਆਰਾ ਲੋਕਾਂ ਦੀ ਕੀਤੀ ਜਾਂਦੀ ਲੁੱਟ ਖਸੁੱਟ ਤੋਂ ਬਚਣ ਲਈ ਆਖਿਆ। ਛੱਜਲਵੱਡੀ ਵੱਲੋਂ ਜਾਦੂ ਦੀਆਂ ਹੈਰਾਨਕੁਨ ਆਈਟਮਾਂ ਪੇਸ਼ ਕੀਤੀਆਂ ਗਈਆਂ ਤੇ ਜਾਦੂ-ਟੂਣਿਆਂ ਤੇ ਕਰਾਮਾਤਾਂ ਦੀ ਅਸਲੀਅਤ ਬਾਰੇ ਦੱਸਿਆ। ਇਸ ਮੌਕੇ ਤੇ ਜਥੇਬੰਦੀ ਦੇ ਮੀਡੀਆ ਵਿਭਾਗ ਦੇ ਇਨਚਾਰਜ ਸੁਖਦੀਪ ਸਿੰਘ ਸਿੱਧੂ ਨੇ ਵੀ ਸੰਬੋਧਨ ਕੀਤਾ, ਲੋਕਾਂ ਨੂੰ ਭਰੂਣ ਹੱਤਿਆ ਬਾਰੇ ਸੁਚੇਤ ਕੀਤਾ ਤੇ ਇਸ ਕੁਰੀਤੀ ਦਾ ਡਟ ਕੇ ਵਿਰੋਧ ਕਰਨ ਦੀ ਅਪੀਲ ਕੀਤੀ।

ਇਸ ਮੌਕੇ ਉਤੇ ਗੁਪਾਲਪੁਰਾ ਮੰਝ ਵਿੰਡ ਦੀ ਨਾਟਕ ਟੀਮ 'ਪੰਜ ਪਾਣੀਆਂ' ਵਲੋਂ 'ਬਾਬਾ ਬਿੱਟੇ ਸ਼ਾਹ' ਨਾਟਕ ਤੇ 'ਮੈਨੂੰ ਕੁੱਖ 'ਚ ਨਾ ਕਤਲ ਕਰਾ' ਕੋਰੀਓਗਰਾਫੀ ਪੇਸ਼ ਕੀਤੇ ਗਏ। ਕੋਰੀਓਗਰਾਫੀ ਨੇ ਹਜ਼ਾਰਾਂ ਲੋਕਾਂ ਦੀਆਂ ਅੱਖਾਂ ਨਮ ਕਰ ਦਿੱਤੀਆਂ। ਸ਼ਾਮਨਗਰ ਦੀ ਨਾਟਕ ਟੀਮ ਵਲੋਂ 'ਇਕ ਅੰਨ੍ਹਾ ਇਕ ਕੋਹੜੀ' ਅਤੇ 'ਇਲੈਕਸ਼ਨ ਇਸ਼ੂ' ਨਾਟਕ ਪੇਸ਼ ਕੀਤਾ ਗਿਆ। ਪ੍ਰੋਗਰਾਮ ਦੇ ਅਖੀਰ ਵਿਚ ਤਰਕਸ਼ੀਲ ਸਾਥੀਆਂ ਵੱਲੋਂ ਮਘਦੇ ਕੋਲਿਆਂ ਉਪਰ ਚਲਕੇ ਦਿਖਾਇਆ ਗਿਆ। ਸਤਬੀਰ ਸਿੰਘ ਵਡਾਲਾ ਜੌਹਲ ਤੇ ਬਲਬੀਰ ਸਿੰਘ ਮਲਕਪੁਰ ਨੇ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਦੇ ਨਾਲ ਜੁੜਨ ਦੀ ਅਪੀਲ ਕੀਤੀ।

*ਰਿਪੋਰਟ: ਜਸਵਿੰਦਰ ਸਿੰਘ ਮਲਕਪੁਰ*

3. ਪਿੰਡ ਪੱਖੀ ਖੁਰਦ ਵਿਚ 7.8.2004 ਨੂੰ ਬਾਬਾ ਫਰੀਦ ਯੂਥ ਕਲੱਬ ਦੇ ਸਹਿਯੋਗ ਨਾਲ ਭਰੂਣ ਹੱਤਿਆ ਦੇ ਵਿਸ਼ੇ ਨੂੰ ਲੈ ਕੇ ਇਕ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਜਿਸ ਵਿਚ ਨਹਿਰੂ ਯੁਵਾ ਕੇਂਦਰ ਫਰੀਦਕੋਟ ਦਾ ਭਰਪੂਰ ਸਹਿਯੋਗ ਰਿਹਾ। ਕਲਪਨਾ ਚਾਵਲਾ ਆਰਟ ਗਰੁਪ ਵਲੋਂ ਕੋਰੀਓਗਰਾਫੀ 'ਭਗਤ ਸਿੰਘ ਦੀ ਘੋੜੀ', ਨਸ਼ਿਆਂ ਤੇ ਆਧਾਰਤ ਨਾਟਕ 'ਇੰਜ ਨਹੀਂ ਵਸਦੇ ਵਿਹੜੇ' ਅਤੇ ਭਰੂਣ ਹੱਤਿਆ ਤੇ 'ਜੱਗ ਜਨਨੀ' ਨਾਟਕ ਖੇਡੇ ਗਏ। ਅੰਤਾਂ ਦੀ ਗਰਮੀ ਵਿਚ ਵੀ ਲੋਕਾਂ ਨੇ ਬੜੀ ਨੀਝ ਨਾਲ ਇਸ ਨਾਟਕ ਮੇਲੇ ਦਾ ਆਨੰਦ ਮਾਣਿਆ। ਨਹਿਰੂ ਯੁਵਾ ਕੇਂਦਰ ਫਰੀਦਕੋਟ ਦੇ ਕੋਆਰਡੀਨੇਟਰ ਸ. ਰਘੁਬੀਰ ਸਿੰਘ ਖਾਰਾ ਨੇ ਇਸ ਪ੍ਰੋਗਰਾਮ ਨੂੰ ਵਧੀਆ ਅਤੇ ਸਫਲ ਪ੍ਰੋਗਰਾਮ ਕਿਹਾ। ਅੰਤ ਵਿਚ ਤਰਕਸ਼ੀਲ ਸੁਸਾਇਟੀ ਇਕਾਈ ਸਾਦਿਕ ਦੇ ਪ੍ਰਧਾਨ ਬਲਦੇਵ ਸਾਦਿਕ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਵਹਿਮਾਂ ਭਰਮਾਂ ਨੂੰ ਤਿਆਗ ਕੇ ਵਿਗਿਆਨਕ ਸੋਚ ਅਪਨਾਉਣ, ਉਹਨਾਂ ਆਪਣੇ ਪ੍ਰਭਾਵਸ਼ਾਲੀ ਭਾਸ਼ਨ ਵਿਚ ਕਿਹਾ ਕਿ ਪਤਾ ਨਹੀਂ ਕਿਉਂ ਸਾਡਾ ਸਮਾਜ ਆਂਡਾ ਤੇ ਮੀਟ ਖਾਣਾ ਪਾਪ ਸਮਝਦਾ ਹੈ ਪਰ ਧੀ ਦਾ ਜੰਮਣ ਤੋਂ ਪਹਿਲਾਂ ਹੀ ਕਤਲ ਕਰਾ ਦਿੰਦਾ ਹੈ। ਅੰਤ ਵਿਚ ਕਲੱਬ ਪ੍ਰਧਾਨ ਬਲਜੀਤ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ।

ਰਿਪੋਰਟ: ਸਲੀਮ ਅਖਤਰ।

### ਭੂਤਨੀ ਨਹੀਂ ਪਾਗਲ

ਖਿਲਚੀਆਂ ਕਸਬੇ ਦੇ ਨਜ਼ਦੀਕ ਹੈ ਪਿੰਡ ਥੋਥੀਆ। ਪਿੰਡ ਬਾਰੇ ਖਬਰ ਛਪੀ ਕਿ ਥੋਥੀਆਂ ਪਿੰਡ ਵਿਚ ਇਕ ਭੂਤਨੀ ਘੁੰਮਦੀ ਹੈ ਜੋ ਬੱਚਿਆਂ ਨੂੰ ਚੁੱਕ ਕੇ ਲੈ ਜਾਂਦੀ ਹੈ ਤੇ ਕਿਸੇ ਦਾ ਗਲ ਘੁਟਦੀ ਹੈ। ਕਈ ਘਰਾਂ ਵਿਚ ਚੀਜ਼ਾਂ ਵੱਜਣੀਆਂ ਸ਼ੁਰੂ ਹੋ ਗਈਆਂ। ਪਿੰਡ ਵਿਚ ਡਰ ਵਾਲਾ ਮਾਹੌਲ ਪੈਦਾ ਹੋ ਗਿਆ। ਖਬਰ ਪੜ੍ਹਦਿਆਂ ਹੀ ਪ੍ਰਮਜੀਤ ਖਿਲਚੀਆਂ ਟੀਮ ਲੈ ਕੇ ਪੜਤਾਲ ਕਰਨ ਪਹੁੰਚ ਗਏ। ਪੜਤਾਲ ਕਰਨ ਤੇ ਪਤਾ ਲੱਗਾ ਕਿ ਇੱਕ ਪਾਗਲ ਔਰਤ ਦੋ ਤਿੰਨ ਦਿਨਾਂ ਤੋਂ ਪਿੰਡ ਵਿਚ ਘੁੰਮ ਰਹੀ ਸੀ। ਬੱਚੇ ਉਸਨੂੰ ਜ਼ਿਆਦਾ ਤੰਗ ਕਰਦੇ ਤਾਂ ਉਹ ਉਹਨਾਂ ਦੇ ਪਿੱਛੇ ਭੱਜ ਪੈਂਦੀ। ਜਿਸ ਕਾਰਨ ਅਫਵਾਹ ਫੈਲੀ ਕਿ ਚੁੜੇਲ ਬੱਚੇ ਫੜ ਲੈਂਦੀ ਹੈ। ਪਾਗਲ ਔਰਤ ਨੂੰ ਲੋਕਾਂ ਸਾਹਮਣੇ ਲਿਆ ਤਰਕਸ਼ੀਲਾਂ ਸਿੱਧ ਕੀਤਾ ਕਿ ਇਹ ਚੁੜੇਲ ਨਹੀਂ ਬਲਕਿ ਇਕ ਮਾਨਸਿਕ ਰੋਗ ਤੋਂ ਪੀੜਤ ਇਕ ਇਨਸਾਨੀ ਵਜੂਦ ਵਾਲੀ ਔਰਤ ਹੈ। ਇਸ ਤਰ੍ਹਾਂ ਡਰ ਦਾ ਮਾਹੌਲ ਖਤਮ ਕੀਤਾ।

*ਨਿਰਮਲ ਛੱਜਲਵੱਡੀ*

# ਸੈਮੀਨਾਰ, ਟਰੇਨਿੰਗ ਕੈਂਪ, ਵਰਕਸ਼ਾਪ ਆਦਿ

ਇਕਾਈ ਖੀਵਾ ਕਲਾਂ

ਖੀਵਾ ਕਲਾਂ ਇਕਾਈ ਵੱਲੋਂ ਸਰਕਾਰੀ ਐਲੀਮੈਂਟਰੀ ਸਕੂਲ ਵਿਚ ਟਰੇਨਿੰਗ ਕੈਂਪ ਲਗਵਾਇਆ ਗਿਆ ਜਿਸ ਵਿਚ ਮੁੱਖ ਬੁਲਾਰੇ ਵਜੋਂ ਮਾਨਸਿਕ ਰੋਗ ਵਿਭਾਗ ਦੇ ਸੂਬਾਈ ਆਗੂ ਰਜਿੰਦਰ ਭਦੌੜ ਉਚੇਚੇ ਤੌਰ ਤੇ ਪਹੁੰਚੇ। ਸ੍ਰੀ ਭਦੌੜ ਨੇ ਵਹਿਮਾਂ, ਭਰਮਾਂ, ਵੇਲਾ ਵਿਹਾ ਚੁੱਕੇ ਕਰਮ ਕਾਂਡਾਂ, ਰੂਹਾਂ, ਘਰਾਂ ਵਿਚ ਵਾਪਰਦੀਆਂ ਘਟਨਾਵਾਂ, ਜਾਦੂ ਅਤੇ ਜੋਤਿਸ਼ ਬਾਰੇ ਬਹੁਤ ਹੀ ਸਮਝ ਅਤੇ ਦਲੀਲ ਪੂਰਵਕ ਜਾਣਕਾਰੀ ਦਿੱਤੀ। ਰੱਬ ਦੀ ਹੋਂਦ ਅਤੇ ਕੁਦਰਤ ਦੇ ਵਿਚ ਸਪਸ਼ਟ ਨਿਖੇੜਾ ਕਰਦਿਆਂ ਕਿਹਾ ਕਿ ਕੁਦਰਤ ਦੇ ਨਿਯਮਾਂ ਨੂੰ ਬਦਲਿਆ ਨਹੀਂ ਜਾ ਸਕਦਾ। ਮੌਕੇ 'ਤੇ ਜਾਦੂ ਦੇ ਕੁਝ ਟਰਿੱਕ ਵਿਖਾ ਕੇ ਦੱਸਿਆ ਕਿ ਜਾਦੂ ਇਕ ਧੋਖਾ ਹੈ। ਕੁਝ ਸਵਾਲਾਂ ਦੇ ਜਵਾਬ ਵੀ ਦਿੱਤੇ ਅੰਤ ਵਿਚ ਇਕਾਈ ਪ੍ਰਧਾਨ ਨੇ ਪਹੁੰਚੇ ਆਗੂਆਂ ਅਤੇ ਲੋਕਾਂ ਦਾ ਧੰਨਵਾਦ ਕੀਤਾ।

*ਰਿਪੋਰਟ ਪਰਮਿੰਦਰ ਖੀਵਾ ਕਲਾਂ, ਪ੍ਰਧਾਨ*

ਬਰਨਾਲਾ ਜੋਨ

**ਸੈਮੀਨਾਰ : ਜੋਤਿਸ਼ ਦੀ ਅਸਲੀਅਤ**

ਮੌਜੂਦਾ ਸਮੇਂ ਵਿੱਚ ਬਹੁਚਰਚਿਤ ਵਿਸ਼ੇ "ਜੋਤਿਸ਼ ਦੀ ਅਸਲੀਅਤ" ਉਤੇ ਇਕ ਸੈਮੀਨਾਰ ਤਰਕਸ਼ੀਲ ਭਵਨ ਬਰਨਾਲਾ ਵਿਖੇ ਕਰਵਾਇਆ ਗਿਆ। ਸੈਮੀਨਾਰ ਦੇ ਮੁੱਖ ਬੁਲਾਰੇ ਭੂਰਾ ਸਿੰਘ ਮਹਿਮਾ ਸਰਜਾ ਨੇ ਇਸ ਸੈਮੀਨਾਰ ਦੀ ਲੋੜ ਦੱਸਦੇ ਹੋਏ ਕਿਹਾ ਕਿ ਬੇਸ਼ੱਕ ਸਾਰੇ ਤਰਕਸ਼ੀਲ ਮੈਂਬਰਾਂ ਨੂੰ ਪਤਾ ਹੈ ਕਿ ਜੋਤਿਸ਼ ਝੂਠ ਬੋਲਦਾ ਹੈ ਪਰ ਸਮਾਜ ਵਿਚ ਵਿਚਰ ਰਹੇ ਜੋਤਸ਼ੀਆਂ ਦੀਆਂ ਦਲੀਲਾਂ ਦੀ ਕਾਟ ਕਰਨ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਇਕ ਇਕ ਮੈਂਬਰ ਨੂੰ ਪੂਰੇ ਵਿਸਥਾਰ ਵਿਚ ਪਤਾ ਹੋਣਾ ਚਾਹੀਦਾ ਹੈ ਕਿ ਕਿਹੜੇ ਕਿਹੜੇ ਵਿਗਿਆਨਕ ਕਾਰਨਾਂ ਕਰਕੇ ਜੋਤਿਸ਼ ਝੂਠਾ ਅਤੇ ਗਲਤ ਸਾਬਤ ਹੋ ਜਾਂਦਾ ਹੈ ਜੋ ਕਿ ਤੀਰ-ਤੁੱਕੇ ਤੋਂ ਵੱਧ ਕੁੱਝ ਵੀ ਨਹੀਂ ਹੁੰਦਾ। ਮੇਘ ਰਾਜ ਮਿੱਤਰ ਨੇ ਜੋਤਸ਼ੀਆਂ ਵੱਲੋਂ ਕਿਸੇ ਵਿਅਕਤੀ ਦੇ ਜਨਮ ਦੇ ਸਮੇਂ, ਸਥਾਨ ਅਤੇ ਅਖੌਤੀ ਗ੍ਰਹਿਾਂ ਦੀ ਸਥਿਤੀ ਅਨੁਸਾਰ ਕੀਤੀ ਜਾਣ ਵਾਲੀ ਭਵਿੱਖਬਾਣੀ ਨੂੰ ਮੁੱਢੋਂ ਸੁੱਢੋਂ ਰੱਦ ਕਰਦੇ ਹੋਇਆਂ ਕਿਹਾ ਕਿ ਕਿਸੇ ਵਿਅਕਤੀ ਦਾ ਜਨਮ ਅਤੇ ਭਵਿੱਖ ਉਸ ਵਕਤ ਹੀ ਤਹਿ ਹੋ ਚੁੱਕਾ ਹੁੰਦਾ ਹੈ ਜਦੋਂ ਕਿ ਉਸਦੇ ਮਾਂ-ਬਾਪ ਆਪੋ ਆਪਣੀਆਂ ਮਾਤਾਵਾਂ ਦੇ ਗਰਭਾਂ ਵਿਚ ਸਿਰਫ ਤਿੰਨ ਤਿੰਨ ਮਹੀਨੇ ਦੇ ਹੀ ਹੋਏ ਹੁੰਦੇ ਹਨ। ਇਸ ਉਪਰੰਤ ਐਡਵੋਕੇਟ ਹਰਿੰਦਰ ਲਾਲੀ ਨੇ ਜੋਤਸ਼ੀਆਂ ਵਲੋਂ ਗ੍ਰਹਿਾਂ ਦੀ ਸਥਿਤੀ ਅਤੇ ਚਾਲ ਨੂੰ ਦਰਸਾਉਣ ਵਾਲੀ ਜਨਮ ਕੁੰਡਲੀ ਅਤੇ ਤਾਰਾ ਵਿਗਿਆਨੀਆਂ ਵਲੋਂ ਅਸਲੀ ਗ੍ਰਹਿਾਂ ਦੀ ਸਥਿਤੀ ਅਤੇ ਚਾਲ ਨੂੰ ਬੈਨਰ ਉਪਰ ਬਣਾਏ ਚਿੱਤਰਾਂ ਦੀ ਸਹਾਇਤਾ ਨਾਲ ਜੋਤਸ਼ੀਆਂ ਦੇ ਪੋਲ ਖੋਲ੍ਹੇ ਅਤੇ ਜੋਤਿਸ਼ ਦੇ ਝੂਠਾ ਅਤੇ ਗੁਮਰਾਹਕੁੰਨ ਹੋਣ ਬਾਰੇ ਰੌਸ਼ਨੀ ਪਾਈ। ਸ੍ਰੀ ਲਾਲੀ ਨੇ ਕਿਹਾ ਕਿ ਰਾਹੂ ਕੇਤੂ ਨਾਮ ਦਾ ਕੋਈ ਗ੍ਰਹਿ ਸਾਰੇ ਸੂਰਜ ਮੰਡਲ ਵਿਚ ਮੌਜੂਦ ਨਹੀਂ ਜਦੋਂ ਕਿ ਸਭ ਤੋਂ ਜ਼ਿਆਦਾ ਇਨ੍ਹਾਂ ਦੋਹਾਂ ਦਾ ਡਰ ਵਿਖਾਇਆ ਜਾਂਦਾ ਹੈ, ਧਰਤੀ ਨੂੰ ਸਾਰੇ ਸੌਰ ਮੰਡਲ ਦਾ ਧੁਰਾ ਕਿਹਾ ਜਾਂਦਾ ਹੈ ਜਦੋਂ ਕਿ ਸੂਰਜ ਹੀ ਇਸਦਾ ਧੁਰਾ ਹੈ, ਧਰਤੀ ਦੇ ਗ੍ਰਹਿ ਹੋਣ ਨੂੰ ਮਾਨਤਾ ਹੀ ਨਹੀਂ ਦਿੱਤੀ ਗਈ, ਸੂਰਜ ਅਤੇ ਚੰਦਰਮਾਂ ਨੂੰ ਗ੍ਰਹਿ ਹੀ ਦੱਸਿਆ ਜਾਂਦਾ ਹੈ ਜਦੋਂ ਕਿ ਇਹ ਕਰਮਵਾਰ ਇਕ ਗਰਮ ਤਾਰਾ ਅਤੇ ਉਪਗ੍ਰਹਿ ਹਨ। ਬਾਕੀ ਦੇ ਸਾਰੇ ਉਪਗ੍ਰਹਿਾਂ ਅਤੇ ਉਲਕਾਵਾਂ ਨੂੰ ਬਿਲਕੁਲ ਅੱਖੋਂ ਪਰੋਖੇ ਹੀ ਕੀਤਾ ਜਾਂਦਾ ਹੈ ਜੋ 100% ਗੈਰ-ਵਿਗਿਆਨਕ ਅਤੇ ਫਰੇਬੀ ਵਰਤਾਰਾ ਹੈ। ਮਾ: ਪਰਮਵੇਦ ਜੀ ਦੇ ਕਹਿਣ ਤੇ ਰਾਸ਼ੀਆਂ ਅਤੇ ਨਛੱਤਰਾਂ ਬਾਰੇ ਮੈਂਬਰਾਂ ਨੂੰ ਵਿਸਥਾਰ ਨਾਲ ਸਮਝਾਇਆ ਗਿਆ। ਪ੍ਰੇਮ ਸਿੰਘ ਮਸਤਾਨਾ, ਸੁਖਦੇਵ ਸ਼ੇਰਪੁਰ, ਭੀਮ ਰਾਜ ਅਤੇ ਹੋਰ ਕਾਫੀ ਮੈਂਬਰਾਂ ਨੇ ਜੋਤਿਸ਼ ਬਾਰੇ ਕਾਫੀ ਸਵਾਲ-ਜਵਾਬ ਕੀਤੇ। ਹੇਮ ਰਾਜ ਸਟੈਨੋ ਤੋਂ ਸੁਪਰੀਮ ਕੋਰਟ ਦੇ ਫੈਸਲੇ ਬਾਰੇ ਜਾਣਕਾਰੀ ਮੰਗਣ ਤੇ ਉਨ੍ਹਾਂ ਦੱਸਿਆ ਕਿ ਇਸ ਉਚਤਮ ਅਦਾਲਤ ਵੱਲੋਂ ਇਸ ਜੋਤਿਸ਼ ਨੂੰ ਅੰਸ਼ਕ ਤੌਰ 'ਤੇ ਵਿਗਿਆਨਕ ਕਹਿਣ ਨਾਲ ਇਕ ਤਰ੍ਹਾਂ ਨਾਲ ਮਾਨਤਾ ਦਿੱਤੀ ਗਈ ਹੈ। ਉਨ੍ਹਾਂ ਅੱਗੇ ਦੱਸਿਆ ਕਿ ਇਸ ਤੋਂ ਜ਼ਿਆਦਾ ਗੰਭੀਰ ਗੱਲ ਇਹ ਹੈ ਕਿ ਸੁਪਰੀਮ ਕੋਰਟ ਨੇ ਆਪਣੇ ਫੈਸਲੇ ਵਿਚ ਜੋ ਇਹ ਲਿਖਿਆ ਕਿ ਅਦਾਲਤਾਂ ਅਕਾਦਮਿਕ ਮਾਮਲਿਆਂ ਵਿਚ ਮਾਹਿਰ ਨਹੀਂ ਹੁੰਦੀਆਂ, ਇਸ ਲਈ ਉਨ੍ਹਾਂ ਵਾਸਤੇ ਕਿਸੇ ਪੜ੍ਹਾਏ ਜਾਣ ਵਾਲੇ ਪਾਠ-ਕ੍ਰਮਾਂ ਬਾਰੇ ਫੈਸਲਾ ਨਹੀਂ ਲਿਆ ਜਾ ਸਕਦਾ, ਇਸਨੇ ਵਿੱਦਿਅਕ ਖੇਤਰ 'ਚ ਪਾਠਕ੍ਰਮ ਨੂੰ ਬੇਮੁਹਾਰਾ ਕਰ ਦਿੱਤਾ ਹੈ। ਸੁਪਰੀਮ ਕੋਰਟ ਨੂੰ ਮੁੜ ਵਿਚਾਰਨਾ ਚਾਹੀਦਾ ਹੈ ਕਿਉਂਕਿ ਇਹ ਅਧਿਕਾਰ ਸੁਪਰੀਮ ਕੋਰਟ ਕੋਲ ਹੀ ਹੈ ਕਿ ਕੀ ਪੜ੍ਹਾਈ ਸੰਵਿਧਾਨ ਦੀ ਭਾਵਨਾ ਅਨੁਸਾਰ ਕਰਵਾਈ ਜਾ ਰਹੀ ਹੈ ਜਾਂ ਨਹੀਂ। ਉਨ੍ਹਾਂ ਇਹ ਵੀ ਕਿਹਾ ਕਿ ਜੋਤਿਸ਼ ਨੂੰ ਵੈਦਿਕ ਸਮੇਂ ਨਾਲ ਜੋੜਨਾ ਵੀ ਗਲਤ ਹੈ ਕਿਉਂਕਿ ਵੇਦਾਂ ਵਿਚ ਜੋਤਿਸ਼ ਦਾ ਕੋਈ ਜ਼ਿਕਰ ਨਹੀਂ ਹੈ। ਇਸ ਤੋਂ ਬਾਅਦ ਬਲਬੀਰ ਲੌਂਗੋਵਾਲ ਨੇ ਸੈਮੀਨਾਰ ਦਾ ਬਾਖੂਬੀ ਸੰਚਾਲਨ ਕਰਦੇ ਹੋਏ ਅਖੀਰ ਵਿਚ ਕਿਹਾ ਕਿ ਸਾਨੂੰ ਸਾਡੇ ਸਮਾਜ ਦੇ ਲੋਕਾਂ ਨੂੰ ਇੰਨਾ ਕੁ ਸਿਆਣਾ ਬਣਾਉਣਾ ਹੋਵੇਗਾ ਤਾਂ ਜੋ ਉਹ ਜੋਤਸ਼ੀਆਂ ਅਤੇ ਹੋਰ ਪਾਖੰਡੀਆਂ ਕੋਲੇ ਪਹੁੰਚਣ ਦੀ ਬਜਾਏ ਆਪਦੀਆਂ ਮੁਸ਼ਕਿਲਾਂ ਦਾ ਹੱਲ ਵਿਗਿਆਨਕ ਤਰੀਕੇ ਨਾਲ ਕੱਢਣ ਦੀ ਕੋਸ਼ਿਸ਼ਾਂ ਕਰਨ ਜਿਸ ਦੇ ਸਿੱਟੇ ਵਜੋਂ ਗਾਹਕ ਨਾ ਮਿਲਣ ਕਾਰਨ ਜੋਤਿਸ਼, ਝੂਠ ਅਤੇ ਫਰੇਬ ਦੀਆਂ ਦੁਕਾਨਾ ਸਦਾ ਸਦਾ ਲਈ ਬੰਦ ਹੋ ਜਾਣ ਜਿਸ ਨਾਲ ਇਕ ਨਰੋਏ ਅਤੇ ਸਿਹਤਮੰਦ ਸਮਾਜ ਦੀ ਸਿਰਜਣਾ ਕੀਤੀ ਜਾ ਸਕੇ

*ਰਿਪੋਰਟ: ਐਡਵੋਕੇਟ ਹਰਿੰਦਰ ਲਾਲੀ*



ਜੋਨ ਜਲੰਧਰ

ਐਲਾਨਨਾਮਾ, ਵਿਚਾਰਧਾਰਾ, ਇਖਲਾਕ ਅਤੇ ਲੀਡਰਸ਼ਿੱਪ ਦੇ ਗੁਣਾਂ ਤੇ ਸੈਮੀਨਾਰ:

ਉਪਰੋਕਤ ਵਿਸ਼ੇ ਸਬੰਧੀ ਮਿਤੀ 3.8.2004 ਨੂੰ ਇਕ ਵਰਕਸ਼ਾਪ ਆਯੋਜਿਤ ਕੀਤੀ ਗਈ। ਇਹ ਵਰਕਸ਼ਾਪ ਰਾਤ ਦੇ 10 ਵਜੇ ਬੁੱਧ ਵਿਹਾਰ ਫਗਵਾੜਾ ਦੇ ਹਾਲ ਵਿਚ ਸ਼ੁਰੂ ਹੋਈ। ਇਸ ਦੀ ਪ੍ਰਧਾਨਗੀ ਸਟੇਟ ਕਮੇਟੀ ਮੈਂਬਰ ਹੇਮ ਰਾਜ ਸਟੈਨੋ, ਸੱਤਪਾਲ ਸਲੋਹ, ਮਾ: ਸੁਖਦੇਵ ਫਗਵਾੜਾ ਅਤੇ ਰਮੇਸ਼ ਕੁਮਾਰ ਡਿਪਟੀ ਨੇ ਕੀਤੀ। ਸਾਥੀ ਜਸਵਿੰਦਰ ਪਟਵਾਰੀ ਨੇ ਸਟੇਜ ਸਕੱਤਰ ਦੀ ਭੂਮਿਕਾ ਨਿਭਾਈ।

ਸਭ ਤੋਂ ਪਹਿਲਾਂ ਵਰਕਸ਼ਾਪ ਵਿਚ ਹਾਜ਼ਰ ਇਕੋ ਇਕ ਮਹਿਲਾ ਮੈਂਬਰ ਮੈਡਮ ਅਮਰਜੀਤ ਨੇ ਤਰਕਸ਼ੀਲ ਸਾਥੀਆਂ ਨੂੰ ਸੰਬੋਧਨ ਕੀਤਾ ਅਤੇ ਕਿਹਾ ਕਿ ਹਰ ਇਕ ਤਰਕਸ਼ੀਲ ਸਾਥੀ ਨੂੰ ਆਪਣੇ ਪਰਿਵਾਰ ਦੇ ਮੈਂਬਰਾਂ ਨੂੰ ਤਰਕਸ਼ੀਲ ਬਣਾਉਣ ਲਈ ਪ੍ਰੇਰਨਾ ਚਾਹੀਦਾ ਹੈ। ਫਗਵਾੜਾ ਇਕਾਈ ਦੇ ਮਾ: ਗਿਆਨ ਚੰਦ ਜੀ ਨੇ ਸੁਸਾਇਟੀ ਦਾ ਐਲਾਨਨਾਮਾ ਪੜ੍ਹ ਕੇ ਸੁਣਾਇਆ। ਹੇਮ ਰਾਜ ਸਟੈਨੋ ਜੀ ਨੇ ਐਲਾਨਨਾਮੇ ਨੂੰ ਵਿਸਥਾਰ ਵਿਚ ਬਿਆਨਦਿਆਂ ਕਿਹਾ ਕਿ ਇਹ ਖੁਸ਼ੀ ਦੀ ਗੱਲ ਹੈ ਕਿ ਸੁਸਾਇਟੀ ਦੇ ਐਲਾਨਨਾਮੇ ਤੇ ਵਰਕਸ਼ਾਪ ਆਯੋਜਿਤ ਕੀਤੀ ਗਈ ਹੈ। ਉਹਨਾਂ ਨੇ ਅਧਿਆਤਮਵਾਦ ਵਿਰੁਧ ਸੰਘਰਸ਼ ਵਿਚ ਜਮਾਤੀ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ 'ਤੇ ਜ਼ੋਰਦਿੱਤਾ। ਵਿਚਾਰਾਂ ਦੀ ਉਤਪਤੀ, ਲੋਕ ਅਤੇ ਲੋਕ ਵਿਰੋਧੀ ਸੰਕਲਪਾਂ ਦੇ ਅਰਥਾਂ ਨੂੰ ਸਪਸ਼ਟ ਕੀਤਾ। ਉਨ੍ਹਾਂ ਕਿਹਾ ਕਿ ਸਾਰੇ ਧਰਮਾਂ ਦੀ ਵਿਚਾਰਧਾਰਾ ਪਿਛਾਖੜੀ ਹੈ। ਇਹ ਧਰਮ ਆਪਣੇ 'ਚ ਕਿਸੇ ਵੀ ਸੋਧ ਨੂੰ ਪ੍ਰਵਾਨ ਕਰਨ ਤੋਂ ਟਲਦੇ ਹਨ। ਵੱਖ ਵੱਖ ਇਕਾਈਆਂ ਤੋਂ ਆਏ ਮੈਂਬਰਾਂ ਨੇ ਐਲਾਨਨਾਮੇ ਸਬੰਧੀ ਵੱਖ ਵੱਖ ਨੁਕਤੇ ਉਠਾਏ। ਮਾ: ਮਦਨ ਲਾਲ, ਸ੍ਰੀ ਨਰਿੰਦਰ ਸਿੰਘ, ਸ੍ਰੀ ਰਾਮ ਲੁਭਾਇਆ, ਸ੍ਰੀ ਰਮੇਸ਼ ਕੁਮਾਰ ਡਿਪਟੀ, ਹਰਦੀਪ ਖੁੱਡਾ, ਸ੍ਰੀ ਘਨਸ਼ਾਮ, ਸ. ਸੰਪੂਰਨ ਸਿੰਘ, ਡਾ. ਨਰੰਜਨ ਸਿੰਘ, ਮਾ. ਨਵਕਿਰਨ ਆਦਿ ਨੇ ਇਸ ਸਾਰਥਕ ਬਹਿਸ ਵਿਚ ਆਪਣੇ ਆਪਣੇ ਨੁਕਤਿਆਂ ਨੂੰ ਐਲਾਨਨਾਮੇ ਸਬੰਧੀ ਸਾਂਝੇ ਕੀਤੇ। ਪ੍ਰਸ਼ਨ ਕਾਲ ਤੋਂ ਬਾਅਦ ਹੇਮ ਰਾਜ ਸਟੈਨੋ ਨੇ ਸਾਰੇ ਉਠੇ ਨੁਕਤਿਆਂ ਅਤੇ ਪ੍ਰਸ਼ਨਾਂ ਦਾ ਵਿਸਥਾਰ ਨਾਲ ਉੱਤਰ ਦਿੱਤਾ।

ਵਰਕਸ਼ਾਪ ਦੇ ਦੂਜੇ ਹਿੱਸੇ ਵਿਚ, ਤਰਕਸ਼ੀਲ ਇਖਲਾਕ ਅਤੇ ਲੀਡਰਸ਼ਿੱਪ ਦੇ ਗੁਣਾਂ ਤੇ ਚਰਚਾ ਸ਼ੁਰੂ ਹੋਈ। ਸਭ ਤੋਂ ਪਹਿਲਾਂ ਹੇਮ ਰਾਜ ਸਟੈਨੋ ਨੇ ਤਰਕਸ਼ੀਲ ਨਜ਼ਰੀਏ ਤੋਂ 'ਇਖਲਾਕ' ਦੇ ਸੰਕਲਪ ਨੂੰ ਪ੍ਰੀਭਾਸ਼ਿਤ ਕੀਤਾ ਅਤੇ ਨੈਤਿਕ ਕਦਰਾਂ-ਕੀਮਤਾਂ ਦੇ ਨਾਲ ਇਖਲਾਕ ਨੂੰ ਸਿੱਧੇ ਤੌਰ 'ਤੇ ਜਮਾਤੀ ਸੰਘਰਸ਼ ਦੇ ਹੱਕ ਜਾਂ ਵਿਰੋਧ ਨਾਲ ਜੁੜਿਆ ਦੱਸਿਆ। ਸ੍ਰੀ ਸੱਤਪਾਲ ਸਲੋਹ ਜੀ ਨੇ ਲੀਡਰਸ਼ਿਪ ਅਤੇ ਉਸਦੇ ਉਸਾਰੂ ਗੁਣਾਂ ਬਾਰੇ ਵਿਸਥਾਰ ਨਾਲ ਚਰਚਾ ਕੀਤੀ। ਉਨ੍ਹਾਂ ਕਿਹਾ ਚੰਗਾ ਲੀਡਰ ਕਹਿਣੀ ਅਤੇ ਕਥਨੀ 'ਚ ਇਕ ਹੋਣਾ ਚਾਹੀਦਾ ਹੈ। ਨਿੱਜ ਤੋਂ ਉੱਠ ਕੇ ਸਮੂਹ ਲਈ ਸੋਚ ਸਕੇ, ਕੰਮ ਕਰ ਸਕੇ। ਸ੍ਰੀ ਜਸਵਿੰਦਰ ਪਟਵਾਰੀ ਨੇ ਲੀਡਰਸ਼ਿੱਪ ਦੇ ਗੁਣਾਂ ਨੂੰ ਹੋਰ ਉਘਾੜ ਕੇ ਸਾਹਮਣੇ ਲਿਆਂਦਾ।

ਇਸ ਵਿਸ਼ੇ ਤੇ ਵੱਖ ਵੱਖ ਇਕਾਈਆਂ ਦੇ ਮੈਂਬਰਾਂ ਨੇ ਆਪਣੇ ਆਪਣੇ ਵਿਚਾਰ ਸਾਂਝੇ ਕੀਤੇ। ਹੇਮ ਰਾਜ ਸਟੈਨੋ ਨੇ ਮੈਂਬਰਾਂ ਵਲੋਂ ਉਠਾਏ ਸਵਾਲਾਂ ਦਾ ਜਵਾਬ ਦਿੱਤਾ। ਅੰਤ ਵਿਚ ਫਗਵਾੜਾ ਇਕਾਈ ਦੇ ਜਥੇਬੰਦਕ ਪ੍ਰਧਾਨ ਗਿਆਨ ਚੰਦ ਵੱਲੋਂ ਆਏ ਮੈਂਬਰਾਂ ਦਾ ਧੰਨਵਾਦ ਕੀਤਾ। ਇਸ ਕੇਡਰ ਕੈਂਪ ਦੇ ਮੁਕੰਮਲ ਪ੍ਰਬੰਧਾਂ ਅਤੇ ਲੰਗਰ ਦੇ ਕੰਮਾਂ ਵਿਚ ਸ਼ਾਮ ਲਾਲ, ਕਰਮਜੀਤ ਸਿੰਘ, ਨਰੰਜਨ ਲਵਲੀ, ਅਵਿਨਾਸ਼ ਨੇ ਬਹੁਤ ਹੀ ਉਤਸ਼ਾਹ-ਭਰਪੂਰ ਰੋਲ ਅਦਾ ਕੀਤਾ। ਸ੍ਰੀ ਚਮਨ ਲਾਲ ਜੀ ਨੇ ਵੀ ਲੰਗਰ ਤਿਆਰ ਕਰਨ ਵਿਚ ਸ਼ਲਾਘਾਯੋਗ ਕੰਮ ਕੀਤਾ।

*ਰਿਪੋਰਟ: ਨਵਕਿਰਨ ਪਾਸ਼ਟਾਂ*

## ਨਸ਼ਿਆਂ ਖਿਲਾਫ ਸਰਗਰਮੀਆਂ

ਇਕਾਈ ਉੱਚਾ ਪਿੰਡ ਖੰਟ:

ਮਿਤੀ 26.6.2004 ਦਿਨ ਸ਼ਨੀਵਾਰ ਨੂੰ ਇਸ ਇਕਾਈ ਵਲੋਂ ਸਿਵਲ ਸਰਜਨ ਫਤਿਹਗੜ੍ਹ ਸਾਹਿਬ ਦੇ ਸਹਿਯੋਗ ਨਾਲ ਸਿਵਲ ਹਸਪਤਾਲ ਸੰਘੋਲ ਵਿਖੇ ਨਸ਼ਾ ਵਿਰੋਧੀ ਦਿਵਸ ਮਨਾਇਆ ਗਿਆ। ਡਾ. ਰਜਿੰਦਰ ਵਰਮਾ ਨੇ ਇਸ ਸਮਾਗਮ ਦੀ ਪ੍ਰਧਾਨਗੀ ਕੀਤੀ। ਸਿਹਤ ਵਿਭਾਗ ਦੇ ਜ਼ਿਲਾ ਸਮੂਹ ਸਿੱਖਿਆ ਤੇ ਸੂਚਨਾ ਅਫਸਰ ਸਤੀਸ਼ ਸਚਦੇਵਾ ਜੀ ਅਤੇ ਸ੍ਰੀ ਗੋਵਰਧਨ ਲਾਲ ਆਨੰਦ ਬਲਾਕ ਐਕਸਟੈਨਸ਼ਨ ਐਜੂਕੇਟਰ ਨੇ ਨਸ਼ਿਆਂ ਨਾਲ ਹੋਣ ਵਾਲੇ ਨੁਕਸਾਨ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ। ਸੁਸਾਇਟੀ ਦੇ ਸਕੱਤਰ ਸ੍ਰੀ ਅਸ਼ੋਕ ਕੁਮਾਰ ਨੇ ਆਪਣੀ ਭਾਵੁਕ ਤਕਰੀਰ ਰਾਹੀਂ ਨਸ਼ੇ ਫੈਲਾਉਣ ਵਾਲੇ ਅਨਸਰਾਂ ਨੂੰ ਚੇਤਾਵਨੀ ਦਿੱਤੀ ਤੇ ਕਿਹਾ ਕਿ ਪ੍ਰਸ਼ਾਸ਼ਨਿਕ ਗਲਤੀਆਂ ਕਰਕੇ ਹੀ ਨਸ਼ਿਆਂ ਵਿਚ ਵਾਧਾ ਹੋ ਰਿਹਾ ਹੈ। ਇਸ ਤੋਂ ਇਲਾਵਾ ਸ੍ਰੀ ਜਗਤਰਨ ਖੰਟ, ਜਸਵੀਰ ਸਿੰਘ ਤੇ ਨਵਤੇਜ ਧੂੰਦਾ ਨੇ ਵੀ ਲੋਕਾਂ ਨੂੰ ਇਸ ਮੌਕੇ ਵਹਿਮਾਂ ਭਰਮਾਂ ਤੋਂ ਨਿਕਲਣ ਬਾਰੇ ਜਾਣਕਾਰੀ ਦਿੱਤੀ ਤੇ ਜਾਦੂ ਦੇ ਟਰਿੱਕ ਵਿਖਾਏ ਤੇ ਦੱਸਿਆ ਕਿ ਇਹ ਸਭ ਹੱਥ ਦੀ ਸਫਾਈ ਹੈ।

*ਰਿਪੋਰਟ: ਨਵਤੇਜ ਧੂੰਦਾ*

ਇਕਾਈ ਸਾਦਿਕ

2. ਵਿਸ਼ਵ ਨਸ਼ਾ ਵਿਰੋਧੀ ਦਿਵਸ ਨਹਿਰੂ ਯੁਵਾ ਕੇਂਦਰ ਫਰੀਦਕੋਟ ਨੇ ਇਕ ਭਾਰੀ ਇਕੱਠ ਕਰਕੇ ਮਨਾਇਆ। ਇਸ ਦੇ ਮੁੱਖ ਮਹਿਮਾਨ ਨਸ਼ਾ ਛੁਡਾਊ ਹਸਪਤਾਲ ਦੇ ਪ੍ਰੋਜੈਕਟ ਡਾਇਰੈਕਟਰ ਡਾ. ਜੀ. ਐਸ. ਸੋਹੀ ਸਨ ਅਤੇ ਪ੍ਰਧਾਨਗੀ ਤਰਕਸ਼ੀਲ ਸੁਸਾਇਟੀ ਇਕਾਈ ਸਾਦਿਕ ਦੇ ਪ੍ਰਧਾਨ ਬਲਦੇਵ ਸਾਦਿਕ ਨੇ ਕੀਤੀ। ਵੱਖ ਵੱਖ ਬੁਲਾਰਿਆਂ - ਭੁਪਿੰਦਰ ਸਿੰਘ, ਰਣਜੀਤ ਬਿੱਟਾ, ਮੈਡਮ ਕਿਰਨ- ਨੇ ਨਸ਼ੇ ਤੋਂ ਹੁੰਦੇ ਨੁਕਸਾਨ ਪ੍ਰਤੀ ਚਾਨਣਾ ਪਾਇਆ। ਤਰਕਸ਼ੀਲ ਆਗੂ ਬਲਦੇਵ ਸਾਦਿਕ ਨੇ ਆਪਣੇ ਸੰਖੇਪ ਭਾਸ਼ਣ ਵਿਚ ਨੌਜਵਾਨਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਹਰ ਗਲੀ ਮਹੱਲੇ ਵਿਚ ਠੇਕਿਆਂ ਦਾ ਪ੍ਰਬੰਧ ਅਤੇ ਭਾਰੀ ਗਿਣਤੀ ਵਿਚ ਡੇਰਿਆਂ ਦੀ ਹੋ ਰਹੀ ਮਹਿਮਾ ਇਹ ਸਭ ਸਰਮਾਏਦਾਰੀ ਦੀ ਇਕ ਬਹੁਤ ਵੱਡੀ ਸਾਜਿਸ਼ ਹੈ।

*ਰਿਪੋਰਟ : ਬੂਟਾ ਸਿੰਘ*

# ਸਕੂਲਾਂ ਵਿੱਚ ਪ੍ਰੋਗਰਾਮ

ਇਕਾਈ ਸਾਦਿਕ

ਇਸ ਇਕਾਈ ਨੇ 6 ਜੁਲਾਈ 2004 ਤੋਂ 5 ਅਗਸਤ 2004 ਤਕ ਪੂਰਾ ਮਹੀਨਾ ਵੱਖ ਵੱਖ ਸਕੂਲਾਂ ਵਿਚ ਮੈਜ਼ਿਕ ਸ਼ੋ ਕਰਕੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਦਰਜਨਾਂ ਸਕੂਲਾਂ ਜਿਵੇਂ ਮੰਡੀ ਬਰੀਵਾਲਾ, ਮਰਾੜ ਕਲਾਂ, ਝਬੇਲ ਵਾਲੀ, ਵੜਿੰਗ, ਉਦੈ ਕਰਨ, ਥਾਂਦੇ ਵਾਲਾ, ਭਾਗਸਰ, ਲੜਕੀਆਂ ਦਾ ਸਕੂਲ ਕੋਟਕਪੂਰਾ, ਮੱਤਾ, ਢੈਪਈ, ਔਲਖ, ਗੁਰੂ ਨਾਨਕ ਮਿਸ਼ਨ ਸਕੂਲ ਕੋਟਕਪੂਰਾ, ਬੀੜ, ਚੰਦ ਬਾਜਾ, ਫਿਡੇ ਕਲਾਂ, ਚੱਕ ਕਲਿਆਣ, ਧੂੜਕੋਟ, ਕਾਉਣੀ, ਸੂਰੇਵਾਲਾ, ਮਹਾਂਬੱਧਰ, ਭੰਗਚਿੜੀ ਅਤੇ ਰਾਮੇਆਣਾ, ਬਲਮਗੜ, ਸਹੇਲੇਵਾਲਾ, ਚੱਕ ਜਾਨੀਸਰ, ਬਹਿਕ ਬੋਦਲਾ, ਨਮਚੋੜ ਕਲਾਂ, ਮੋਹਨੇਵਾਲਾ, ਲੰਡੇ ਰੋਡੇ, ਡੱਲੇਵਾਲਾ, ਰੋੜੀਕਪੂਰਾ, ਦਬੜੀਖਾਨਾ ਆਦਿ ਸਕੂਲਾਂ ਵਿਚ ਭਰਵੇਂ ਇਕੱਠ ਕਰਕੇ ਇਕਾਈ ਸਾਦਿਕ ਦੇ ਪ੍ਰਧਾਨ ਬਲਦੇਵ ਸਾਦਿਕ ਨੇ ਲੋਕਾਂ ਨੂੰ ਕਿਹਾ ਕਿ ਜਾਦੂ ਮੰਤਰ ਸਭ ਵਹਿਮ ਭਰਮ ਹਨ। ਸਾਨੂੰ ਅਜਿਹੇ ਵਹਿਮ ਭਰਮ ਤਿਆਗ ਕੇ ਵਿਗਿਆਨਕ ਵਿਚਾਰਧਾਰਾ ਨੂੰ ਅਪਨਾਉਣਾ ਚਾਹੀਦਾ ਹੈ। ਜਿਥੇ ਉਹਨਾਂ ਨੇ ਜਾਦੂ ਦੇ ਖੇਲ ਕਰਕੇ ਦੱਸਿਆ ਕਿ ਇਹ ਸਭ ਹੱਥ ਦੀ ਸਫਾਈ ਹੈ ਉਥੇ ਭਰੂਣ ਹੱਤਿਆ, ਪ੍ਰਦੂਸ਼ਣ, ਨੀਵਾਂ ਜਾ ਰਿਹਾ ਧਰਤੀ ਹੇਠਲਾ ਪਾਣੀ, ਬੇਜੋੜ ਸ਼ਾਦੀਆਂ ਆਦਿ ਵਿਸ਼ਿਆਂ ਨੂੰ ਵੀ ਬੜੇ ਸੁਚੱਜੇ ਢੰਗ ਨਾਲ ਲੋਕਾਂ ਵਿਚ ਰੱਖਿਆ। ਇਲਾਕੇ ਭਰ ਦੇ ਸਕੂਲਾਂ ਦੇ ਪ੍ਰਿੰਸੀਪਲ ਸਾਹਿਬ, ਅਧਿਆਪਕ ਸਾਹਿਬਾਨਾਂ ਅਤੇ ਪਿੰਡਾਂ ਦੇ ਮੁਖੀਆਂ ਨੇ ਇਕਾਈ ਸਾਦਿਕ ਦੇ ਇਸ ਉਪਰਾਲੇ ਦੀ ਭਰਪੂਰ ਸ਼ਲਾਘਾ ਕੀਤੀ। ਲੋਕਾਂ ਨੇ ਜਿਥੇ ਭਾਰੀ ਗਿਣਤੀ ਵਿਚ ਤਰਕਸ਼ੀਲ ਰਸਾਲੇ, ਕਿਤਾਬਾਂ ਖਰੀਦੀਆਂ ਉਥੇ ਟੀਮ ਦੀ ਆਰਥਕ ਮੱਦਦ ਵੀ ਕੀਤੀ। ਇਸ ਟੀਮ ਵਿਚ ਬਲਦੇਵ ਸਾਦਿਕ, ਗੁਰਚਰਨ ਫਿਡੇ, ਓਮ ਪ੍ਰਕਾਸ਼ ਸੁਪਰ, ਰਾਜਪਾਲ ਕੌਰ, ਨੰਦ ਮਸੀਹ ਅਤੇ ਜਗਰੂਪ ਸਿੰਘ ਨੇ ਵਿਸ਼ੇਸ਼ ਯੋਗਦਾਨ ਪਾਇਆ।

ਰਿਪੋਰਟ: ਬੂਟਾ ਸਿੰਘ,

ਇਕਾਈ ਨਵਾਂ ਸ਼ਹਿਰ

ਇਸ ਇਕਾਈ ਵੱਲੋਂ ਵਿਦਿਆਰਥੀ ਤੇ ਅਧਿਆਪਕ ਵਰਗ ਨੂੰ ਵਿਗਿਆਨਕ ਸੋਚ ਪ੍ਰਤੀ ਸੁਚੇਤ ਕਰਨ ਲਈ ਵਿੱਢੀ ਮੁਹਿੰਮ ਤਹਿਤ ਮਿਤੀ 15.7.2004 ਨੂੰ ਸਰਕਾਰੀ ਐਲੀਮੈਂਟਰੀ ਸਕੂਲ ਮੀਰਪੁਰ ਲੱਖਾ ਵਿਖੇ ਇਕ ਵਿਸ਼ੇਸ਼ ਨੁੱਕੜ ਸਮਾਗਮ ਦਾ ਆਯੋਜਨ ਕੀਤਾ ਗਿਆ। ਇਸ ਮੌਕੇ ਤੇ ਬੋਲਦਿਆਂ ਜਥੇਬੰਦਕ ਮੁਖੀ ਸ੍ਰੀ ਮੁਕੰਦ ਲਾਲ ਕਿਹਾ ਕਿ ਚੰਗੇ ਤੇ ਸਿਹਤਮੰਦ ਸਮਾਜ ਦੀ ਉਸਾਰੀ ਲਈ ਅਧਿਆਪਕਾਂ ਅਤੇ ਵਿਦਿਆਰਥੀਆਂ ਦੇ ਨਜ਼ਰੀਏ ਨੂੰ ਵਿਗਿਆਨਕ ਤੇ ਤਰਕਸੰਗਤ ਬਣਾਉਣਾ ਪਵੇਗਾ ਤੇ ਨਾਲ ਹੀ ਉਹਨਾਂ ਨੇ ਜਾਦੂ ਦੇ ਟਰਿੱਕ ਕਰਕੇ ਬੱਚਿਆਂ ਨੂੰ ਹੈਰਾਨ ਹੀ ਨਹੀਂ ਕੀਤਾ ਬਲਕਿ ਜਾਦੂ ਦੇ ਟਰਿੱਕਾਂ ਦੇ ਭੇਦਾਂ ਬਾਰੇ ਵੀ ਵਿਸਥਾਰਪੂਰਵਕ ਜਾਣਕਾਰੀ ਦਿੱਤੀ। ਨਿੰਦਰਪਾਲ ਮਾਈਦਿੱਤਾ ਪ੍ਰਕਾਸ਼ਨ ਮੁਖੀ ਨੇ ਸੁਸਾਇਟੀ ਦੇ ਇਤਿਹਾਸ ਅਤੇ ਕਾਰਜਪ੍ਰਣਾਲੀ ਤੇ ਵਿਸਥਾਰ-ਸਹਿਤ ਚਾਨਣਾ ਪਾਉਂਦਿਆਂ ਸੁਸਾਇਟੀ ਵੱਲੋਂ ਰੱਖੀਆਂ 23 ਸ਼ਰਤਾਂ ਤੇ ਘੋਸ਼ਿਤ ਪੰਜ ਲੱਖ ਦਾ ਇਨਾਮ ਦਾ ਜ਼ਿਕਰ ਕੀਤਾ ਤੇ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ ਤੇ ਇਸ ਮੌਕੇ ਸਾਥੀ ਸੰਨਦੀਪ ਕੁਮਾਰ ਨੇ ਵੀ ਆਪਣੇ ਵਿਚਾਰ ਸਾਂਝੇ ਕੀਤੇ ਤੇ ਅੰਤ ਵਿਚ ਮਾ: ਸੰਜੀਵ ਕੁਮਾਰ ਤੇ ਸਮੂਹ ਸਟਾਫ ਵਲੋਂ ਪ੍ਰੋਗਰਾਮ ਦੀ ਸ਼ਲਾਘਾ ਕਰਦਿਆਂ ਫੇਰ ਸੱਦਾ ਦੇਣ ਲਈ ਕਿਹਾ ਤੇ ਤਰਕਸ਼ੀਲ ਸੁਸਾਇਟੀ ਦਾ ਤਹਿਦਿਲੋਂ ਧੰਨਵਾਦ ਕੀਤਾ।

ਰਿਪੋਰਟ : ਨਿੰਦਰ ਪਾਲ ਮਾਈਦਿੱਤਾ

ਇਕਾਈ ਰੋਪੜ

23 ਮਾਰਚ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਿਤ ਕਰਨ ਲਈ ਹਰਨੇਕ ਸਿੰਘ ਅਤੇ ਪਵਨ ਕੁਮਾਰ ਚੱਕ ਕਰਮਾਂ ਵਲੋਂ ਚੱਕ ਕਰਮਾਂ ਵਿਖੇ ਦਿਨ ਵਿਚ ਬੱਚਿਆਂ ਦੇ ਖੇਡ ਮੁਕਾਬਲੇ ਕਰਵਾਏ, ਰਾਤ ਨੂੰ ਭਾਸ਼ਨ ਮੁਕਾਬਲੇ ਕਰਵਾਏ ਅਤੇ ਇਨਾਮ ਵੰਡੇ। ਲੋਕਾਂ ਨੂੰ ਸਰੀਰਦਾਨ ਦੀ ਮਹੱਤਤਾ ਦੱਸਦੇ ਹੋਏ ਸਰੀਰਦਾਨ ਕਰਨ ਦੀ ਅਪੀਲ ਕੀਤੀ ਗਈ।

ਰਿਪੋਰਟ : ਪਵਨ ਕੁਮਾਰ ਰੱਤੋਂ।

ਅੰਮ੍ਰਿਤਸਰ ਜੋਨ

ਭਾਰਤ ਸਰਕਾਰ ਦੇ ਵਿਗਿਆਨ ਅਤੇ ਤਕਨੋਲੋਜੀ ਵਿਭਾਗ ਵਲੋਂ ਵਿਗਿਆਨਕ ਚੇਤਨਾ ਵਰ੍ਹਾ 2004 ਦੇ ਸਬੰਧ ਵਿਚ ਲੋਕਾਂ ਨੂੰ ਜਾਣਕਾਰੀ ਦੇਣ ਲਈ ਵਿਗਿਆਨਕ ਰੇਲ ਪ੍ਰਦਰਸ਼ਨੀ 31 ਜੁਲਾਈ ਤੋਂ 4 ਅਗਸਤ ਤਕ ਅੰਮ੍ਰਿਤਸਰ ਰੇਲਵੇ ਸਟੇਸ਼ਨ ਤੇ ਪਹੁੰਚੀ। ਜਿਸ ਦਾ ਉਦਘਾਟਨ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ.ਐਸ.ਪੀ.ਸਿੰਘ ਨੇ ਕੀਤਾ। ਉਨ੍ਹਾਂ ਕਿਹਾ ਸਾਨੂੰ ਤੇਜ਼ ਰਫਤਾਰ ਜ਼ਿੰਦਗੀ ਵਿਚ ਅਗਾਂਹਵਧੂ ਅਤੇ ਵਿਗਿਆਨਕ ਸੋਚ ਅਪਣਾ ਕੇ ਆਪਣੀ ਜੀਵਨ ਜਾਚ ਅਤੇ ਜੀਵਨ ਸ਼ੈਲੀ ਦਾ ਆਧਾਰ ਬਣਾਉਦਾ ਚਾਹੀਦਾ ਹੈ। ਜ਼ਿਲਾ ਕੁਆਰਡੀਨੇਟਰ ਡਾ.ਸ਼ਿਆਮ ਸੁੰਦਰ ਦੀਪਤੀ ਨੇ ਦੱਸਿਆ ਕਿ ਇਸ ਗੱਡੀ ਦੇ 12 ਡੱਬਿਆਂ ਵਿਚ ਪ੍ਰਮਾਣੂ ਊਰਜਾ, ਸੂਚਨਾ, ਸੰਚਾਰ, ਉਦਯੋਗ, ਸਿਹਤ, ਜੰਗਲਾਤ, ਖੇਤੀਬਾੜੀ, ਪਾਣੀ ਦੇ ਸੋਮੇ, ਪੁਲਾੜ, ਮੌਸਮ ਪੂਰਵ ਅਨੁਮਾਨ ਤੇ ਬਾਇਉ ਤਕਨਾਲੋਜੀ ਸਬੰਧੀ ਜਾਣਕਾਰੀ ਦਿਤੀ ਗਈ ਹੈ। ਤਰਕਸ਼ੀਲ ਸੁਸਾਇਟੀ ਦੇ ਅੰਮ੍ਰਿਤਸਰ ਜੋਨ ਵਲੋਂ ਇਸ ਮੌਕੇ ਤੇ ਸਟੇਸ਼ਨ ਉਪਰ ਬੈਨਰ ਲਾ ਕੇ ਲੋਕਾਂ ਦਾ ਧਿਆਨ ਖਿੱਚਿਆ। ਸੁਸਾਇਟੀ ਆਗੂਆਂ ਵਲੋਂ ਪੰਜ ਦਿਨ ਤਰਕਸ਼ੀਲ ਸਾਹਿਤ ਦਾ ਸਟਾਲ ਲਗਾਇਆ ਗਿਆ, ਅਤੇ ਚੁਣੌਤੀ ਦਿੰਦਾ ਪੈਂਫਲਿਟ 2000 ਤੋਂ ਵਧ ਗਿਣਤੀ ਵਿਚ ਛਾਪ ਕੇ ਵੰਡਿਆ ਗਿਆ। ਕੁਝ ਸਕੂਲਾਂ ਦੇ ਮੁਖੀਆਂ ਵਲੋਂ ਸਕੂਲਾਂ ਵਿਚ ਤਰਕਸ਼ੀਲ ਪ੍ਰੋਗਰਾਮ ਦੇਣ ਲਈ ਵੀ ਸੰਪਰਕ ਕੀਤਾ। ਇਸ ਪ੍ਰਦਰਸ਼ਨੀ ਸਬੰਧੀ ਤਰਕਸ਼ੀਲ ਸੁਸਾਇਟੀ ਤੋਂ ਇਲਾਵਾ ਅੰਮ੍ਰਿਤਸਰ ਵਿਕਾਸ ਮੰਚ, ਸਾਇੰਸ ਟੀਚਰ ਐਸੋਸੀਏਸ਼ਨ, ਫੋਕਲਰ ਰੀਸਰੈਚ ਅਕਾਦਮੀ ਤੇ ਸਿਹਤ ਸਕੰਲਪ ਵੱਲੋਂ ਅਹਿਮ ਭੂਮਿਕਾ ਨਿਭਾਈ ਗਈ।



# ਨਵੀਆਂ ਪੈੜਾਂ

1. ਵੈਦ ਰੂਪ ਸਿੰਘ ਧਲੇਵਾਂ (ਮਾਨਸਾ) ਨੇ ਆਪਣੇ ਪੋਤਰੇ ਗਗਨਦੀਪ ਦਾ ਜਨਮਦਿਨ ਵੱਖਰੇ ਹੀ ਢੰਗ ਨਾਲ ਮੈਡੀਕਲ ਕੈਂਪ ਲਗਵਾਕੇ ਮਨਾਇਆ। ਇਹ ਕੈਂਪ 11 ਅਗਸਤ, ਦਿਨ ਬੁੱਧਵਾਰ ਨੂੰ ਬਾਬਾ ਸੁੱਚਾ ਸਿੰਘ ਮੈਡੀਕਲ ਕਾਲਜ ਸਮਾਓਂ ਦੇ ਡਾਕਟਰਾਂ ਵਲੋਂਲਗਾਇਆ ਗਿਆ ਅਤੇ ਨਗਰ ਪੰਚਾਇਤ ਨੇ ਇਸ ਵਿੱਚ ਭਰਪੂਰ ਸਹਿਯੋਗ ਦਿੱਤਾ। ਕੈਂਪ ਦਾ ਉਦਘਾਟਨ ਸਰਪੰਚ ਸ੍ਰ: ਰਾਜਿੰਦਰਪਾਲ ਸਿੰਘ ਨੇ ਕੀਤਾ। ਇਸ ਕੈਂਪ ਵਿਚ ਤਕਰੀਬਨ 400 ਮਰੀਜ਼ਾਂ ਨੂੰ ਵੱਖ ਵੱਖ ਰੋਗਾਂ ਦੀ ਮੁਫਤ ਦਵਾਈ ਦਿੱਤੀ ਗਈ।

2. ਪਿੰਡ ਨਿਹਾਲੂਵਾਲਾ (ਸੰਗਰੂਰ) ਦੇ ਅਗਾਂਹਵਧੂ ਨੌਜਵਾਨ ਸਵਰਨਜੀਤ ਨੇ ਆਪਣੀ ਪੁੱਤਰੀ ਤਾਨੀਆ ਦਾ ਜਨਮ ਦਿਨ 100 ਰੁੱਖ ਲਗਾ ਕੇ ਮਨਾਇਆ ਤੇ ਨਾਲ ਹੀ ਉਹਨਾਂ ਕਿਹਾ ਕਿ ਮੇਰਾ ਮਕਸਦ ਇਹ ਲਗਾਉਣ ਦੇ ਨਾਲ ਹੀ ਪੂਰਾ ਨਹੀਂ ਹੋਇਆ ਬਲਕਿ ਮੈਂ ਇਹਨਾਂ ਰੁੱਖਾਂ ਦੀ ਦੇਖ ਭਾਲ ਵੀ ਕਰਦਾ ਰਹਾਂਗਾ।

3. ਵੈਟਰਨਰੀ ਫਾਰਮਾਸਿਸਟ ਦੂਲਾ ਸਿੰਘ ਧਲੇਵਾਂ (ਮਾਨਸਾ) ਨੇ ਆਪਣੀ ਸੇਵਾ ਮੁਕਤੀ ਪਾਰਟੀ ਤੇ ਤਰਕਸ਼ੀਲ ਪ੍ਰੋਗਰਾਮ ਦਾ ਆਯੋਜਨ ਕਰਕੇ ਨਵੀਂ ਲੀਹ ਪਾਈ। ਇਸ ਪ੍ਰੋਗਰਾਮ ਵਿਚ ਤਰਕਸ਼ੀਲ ਆਗੂ ਜਗਸੀਰ ਜੀਦਾ ਨੇ ਤਰਕਸ਼ੀਲ ਬੋਲੀਆਂ, ਅੱਜ ਦੇ ਭਖਦੇ ਮਸਲਿਆਂ, ਸਰਕਾਰ ਦੀਆਂ ਗਲਤ ਨੀਤੀਆਂ ਤੇ ਸਭਿਆਚਾਰ ਦੇ ਵਿਗੜ ਚੁੱਕੇ ਅਕਸ ਤੇ ਵਿਅੰਗਮਈ ਬੋਲੀਆਂ ਪੇਸ਼ ਕਰਕੇ ਲੋਕਾਂ ਦੀ ਭਰਪੂਰ ਵਾਹਵਾ ਖੱਟੀ। ਮਾ. ਰਜਿੰਦਰ ਭਦੌੜ ਨੇ ਤਰਕਸ਼ੀਲ ਸੁਸਾਇਟੀ ਦੇ ਕੰਮ ਢੰਗ ਬਾਰੇ ਲੋਕਾਂ ਨੂੰ ਜਾਣੂ ਕਰਵਾਇਆ। ਇਸਤੋਂ ਬਿਨਾਂ ਹੰਸ ਰਾਜ, ਸਵਰਨਜੀਤ ਧਲਿਓਂ ਨੇ ਵੀ ਲੋਕਾਂ ਨੂੰ ਸੰਬੋਧਨ ਕੀਤਾ।

4. ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਨਵਾਂ ਸ਼ਹਿਰ ਦੇ ਮੀਡੀਆ ਇੰਚਾਰਜ ਦਿਲਬਾਗ ਸਿੰਘ ਨੇ ਨਵੀਆਂ ਪੈੜਾਂ ਪਾਉਂਦਿਆਂ ਆਪਣੀ ਬੇਟੀ ਸਿੰਮੀ ਦੇ ਜਨਮ ਦਿਨ ਤੇ ਗ੍ਰਹਿ ਪ੍ਰਵੇਸ਼ ਸਮੇਂ 'ਚੇਤਨਾ ਸਮਾਗਮ' ਦਾ ਆਯੋਜਨ ਕੀਤਾ। ਕਲਾ ਕੇਂਦਰ ਨਵਾਂ ਸ਼ਹਿਰ ਵਲੋਂ ਨਾਟਕ ਤੇ ਕੋਰੀਓਗਰਾਫੀਆਂ ਪੇਸ਼ ਕੀਤੀਆਂ ਗਈਆਂ। ਪੰਜਾਬੀ ਸਭਿਆਚਾਰ ਵਿਚ ਵਿਗਾੜ, ਭਰੂਣ ਹੱਤਿਆ, ਨਸ਼ਿਆਂ, ਵਿਦਿਆ ਦੀ ਮਹੱਤਤਾ, ਗਿਆਨ-ਵਿਗਿਆਨ ਦਾ ਪ੍ਰਸਾਰ ਅਤੇ ਮਾਨਸਿਕ ਰੋਗ ਆਦਿ ਵਿਸ਼ਿਆਂ ਤੇ ਵੱਖ ਵੱਖ ਬੁੱਧੀਜੀਵੀਆਂ ਨੇ ਆਪਣੇ ਵਿਚਾਰ ਰੱਖੇ। ਇਹ ਸਮਾਗਮ ਸੱਚਮੁੱਚ ਚੇਤਨਾ ਸਮਾਗਮ ਹੋ ਨਿਬੜਿਆ।

5. ਮਿਤੀ 23.5.04 ਨੂੰ ਇਕਾਈ ਸੁਨਾਮ ਦੇ ਮੈਂਬਰ ਦਵਿੰਦਰ ਸਿੰਘ ਜੇ. ਈ. ਨੇ ਆਪਣੇ ਨਵੇਂ ਬਣਾਏ ਘਰ ਵਿਚ ਰੂੜੀਵਾਦੀ, ਬੇਲੋੜੇ ਅਤੇ ਮਹਿੰਗੇ ਰਿਵਾਜਾਂ ਨੂੰ ਤਿਲਾਂਜਲੀ ਦਿੰਦੇ ਹੋਏ ਵਿਗਿਆਨਕ ਤਰੀਕੇ ਨਾਲ ਤਰਕਸ਼ੀਲ ਪ੍ਰੋਗਰਾਮਾਂ ਦੀ ਰੌਸ਼ਨੀ ਵਿਚ ਪ੍ਰਵੇਸ਼ ਕੀਤਾ। ਇਸ ਮੌਕੇ ਤੇ ਬਲਬੀਰ ਲੌਂਗੋਵਾਲ ਨੇ ਜੀਵਨ ਵਿਚ ਵਿਗਿਆਨਕ ਸੋਚ ਅਪਨਾਉਣ ਤੇ ਜ਼ੋਰ ਦਿੱਤਾ ਜਦੋਂ ਕਿ ਜਸਬੀਰ ਲਾਡੀ ਦੀ ਨਿਰਦੇਸ਼ਨਾ ਹੇਠ ਕੋਰੀਓਗਰਾਫੀ, ਤਾਰਾ ਸਿੰਘ ਛਾਜਲੀ ਅਤੇ ਬੀਰਦਵਿੰਦਰ ਕੌਰ ਨੇ ਅਗਾਂਹਵਧੂ ਗੀਤ ਅਤੇ ਸਰਬਜੀਤ ਅਤੇ ਚਮਕੌਰ ਨੇ ਜਾਦੂ ਦੇ ਟਰਿਕ ਪੇਸ਼ ਕੀਤੇ। ਹਰਿੰਦਰ ਲਾਲੀ ਅਤੇ ਗਗਨ ਛਾਜਲੀ ਨੇ ਤਰਕਸ਼ੀਲ ਸਾਹਿਤ ਪ੍ਰਦਰਸ਼ਨੀ ਲਾਈ। ਸਟੇਜ ਸੰਚਾਲਨ ਲਾਭ ਸਿੰਘ ਛਾਜਲਾ ਨੇ ਸਫਲਤਾ ਨਾਲ ਕੀਤਾ। ਇਸ ਅਗਾਂਹਵਧੂ ਪ੍ਰੋਗਰਾਮ ਨੂੰ ਰਿਸ਼ਤੇਦਾਰਾਂ ਅਤੇ ਦੋਸਤਾਂ ਮਿੱਤਰਾਂ ਨੇ ਕਾਫੀ ਪਸੰਦ ਕੀਤਾ। ਇਸ ਮੌਕੇ ਤੇ ਪਰਮਵੇਦ, ਹਰਦੇਵ ਰਾਠੀ ਅਤੇ ਦਰਸ਼ਨ ਖੇੜੀ ਨੇ ਵਿਸ਼ੇਸ਼ ਸ਼ਿਰਕਤ ਕੀਤੀ।

*ਅੰਮ੍ਰਿਤ ਰਿਸ਼ੀ*

## ਸਰੀਰਦਾਨ ਦੀਆਂ ਵਸੀਅਤਾਂ ਕਰਵਾਈਆਂ

ਤਰਕਸ਼ੀਲ ਸੁਸਾਇਟੀ ਦੇ ਮੈਗਜ਼ੀਨ "ਤਰਕਸ਼ੀਲ" ਤੋਂ ਪ੍ਰਭਾਵਤ ਹੋ ਕੇ ਘਨੌਲੀ ਪਿੰਡ ਦੇ ਇਕ ਪਰਿਵਾਰ ਨੇ ਮੌਤ ਉਪਰੰਤ ਸਰੀਰਦਾਨ ਕਰਨ ਦੀਆਂ ਵਸੀਅਤਾਂ ਕਰਵਾ ਦਿੱਤੀਆਂ ਹਨ। ਇਹ ਜਾਣਕਾਰੀ ਦਿੰਦੇ ਹੋਏ ਤਰਕਸ਼ੀਲ ਆਗੂ ਅਜੀਤ ਪ੍ਰਦੇਸ਼ੀ ਹਵਾਰਾ ਕਲਾਂ ਅਤੇ ਅਵਤਾਰ ਸਿੰਘ ਸਵਰਾਜ ਮਾਜਦਾ ਰੋਪੜ ਨੇ ਦੱਸਿਆ ਹੈ ਕਿ ਘਨੌਲੀ ਪਿੰਡ ਦੇ ਕੁਲਦੀਪ ਸਿੰਘ ਸਪੁੱਤਰ ਸ੍ਰੀ ਹਜ਼ੂਰਾ ਸਿੰਘ, ਸ੍ਰੀਮਤੀ ਹਰਨੇਕ ਕੌਰ ਪਤਨੀ ਕੁਲਦੀਪ ਸਿੰਘ, ਸੁਪਿੰਦਰ ਸਿੰਘ ਸਪੁਤਰ ਸ਼: ਕੁਲਦੀਪ ਸਿੰਘ ਅਤੇ ਸ੍ਰੀਮਤੀ ਜਸਜੀਤ ਕੌਰ ਪਤਨੀ ਸੁਪਿੰਦਰ ਸਿੰਘ ਨੇ ਮੌਤ ਉਪਰੰਤ ਆਪਣੇ ਸਰੀਰ ਪੀ.ਜੀ.ਆਈ. ਚੰਡੀਗੜ੍ਹ ਨੂੰ ਦਾਨ ਕਰਨ ਸਬੰਧੀ ਵਸੀਅਤਾਂ ਕਰਵਾ ਕੇ ਪੀ.ਜੀ.ਆਈ. ਨੂੰ ਸੌਂਪ ਦਿੱਤੀਆਂ ਤਾਂ ਜੋ ਉਨ੍ਹਾਂ ਦੀਆਂ ਮ੍ਰਿਤਕ ਦੇਹਾਂ ਦੇ ਅੰਗ-ਪੈਰ ਕਿਸੇ ਲੋੜਵੰਦਾਂ ਦੇ ਕੰਮ ਆ ਸਕਣ ਜਾਂ ਖੋਜ ਲਈ ਵਰਤੀਆਂ ਜਾ ਸਕਣ।

ਰਿਪੋਰਟ : ਅਜੀਤ ਪ੍ਰਦੇਸੀ ਰੋਪੜ

## ਅੱਖਾਂ ਦਾਨ

ਪਿਛਲੇ ਦਿਨੀਂ ਲੁਧਿਆਣਾ ਇਕਾਈ ਦੇ ਵਿਤ ਮੁਖੀ ਗੁਰਮੇਲ ਸਿੰਘ ਦੇ ਮਾਤਾ ਦਿਆਲ ਕੌਰ ਪਤਨੀ ਸ੍ਰ: ਸੰਤਾ ਸਿੰਘ ਜੀ ਦਾ ਦਿਹਾਂਤ ਹੋ ਗਿਆ। ਮਾਤਾ ਕਾਫੀ ਹੱਦ ਤੱਕ ਆਵਦੀ ਜ਼ਿੰਦਗੀ ਦੌਰਾਨ ਵਹਿਮਾਂ ਭਰਮਾਂ ਤੋਂ ਦੂਰ ਰਹੀ। ਮਰਨ ਤੋਂ ਬਾਅਦ ਵੀ ਮਾਤਾ ਦੀ ਮਰਜ਼ੀ ਅਨੁਸਾਰ ਪ੍ਰੀਵਾਰ ਵਲੋਂ ਮਾਤਾ ਦੀਆਂ ਅੱਖਾਂ ਦਾਨ ਕੀਤੀਆਂ ਗਈਆਂ। ਉਸ ਵਲੋਂ ਦਾਨ ਕੀਤੀਆਂ ਅੱਖਾਂ ਪਿੰਡ ਦੇ ਹੀ ਦੋ ਲੋੜਵੰਦਾਂ ਨੂੰ ਲਾਈਆਂ ਗਈਆਂ ਜਿੰਨ੍ਹਾਂ ਦੀ ਹੌਲੀ ਹੌਲੀ ਨਿਗ੍ਹਾ ਬਣਨੀ ਚਾਲੂ ਹੋ ਗਈ ਹੈ। ਇਸ ਤਰ੍ਹਾਂ ਮਾਤਾ ਅਤੇ ਪ੍ਰੀਵਾਰ ਵਲੋਂ ਅਪਣਾਏ ਵਿਗਿਆਨਕ ਵਿਚਾਰ ਅੱਖਾਂ ਦਾਨ ਕੇਂਦਰ ਮਨਸੂਰਾਂ ਦੇ ਸਹਿਯੋਗ ਨਾਲ ਪਿੰਡ ਅਤੇ ਇਲਾਕੇ ਦੇ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਵਲੋਂ ਤੋਰੀ ਅੰਗ ਦਾਨ, ਸਰੀਰ ਦਾਨ ਮੁਹਿੰਮ ਲਈ ਰਾਹ ਦਰਸਾਵਾ ਬਣੇ ਰਹਿਣਗੇ। ਅੰਤਮ ਸਮਾਗਮ 'ਚ ਹੋਰਨਾ ਤੋਂ ਇਲਾਵਾ ਤਰਕਸ਼ੀਲ ਸੁਸਾਇਟੀ ਵਲੋਂ ਸਾਬਕਾ ਸਕੱਤਰ ਜਸਵੰਤ ਜ਼ੀਰਖ ਜੀ ਨੇ ਵਿਚਾਰ ਸਾਂਝੇ ਕੀਤੇ। ਗੁਰਮੇਲ ਸਿੰਘ ਵਲੋਂ ਮਾਤਾ ਦੇ ਜੀਵਨ ਸਬੰਧੀ ਜਾਣਕਾਰੀ ਦਿੱਤੀ ਗਈ ਅਤੇ ਆਏ ਲੋਕਾਂ ਦਾ ਧੰਨਵਾਦ ਕੀਤਾ ਗਿਆ।

ਰਿਪੋਰਟ: ਹਰਭਜਨ ਸਿੰਘ, ਲੁਧਿਆਣਾ।

## ਹੋਰ ਸਰਗਰਮੀਆਂ

ਇਕਾਈ ਸੰਗਰੂਰ

20 ਜੁਲਾਈ, 2004 ਨੂੰ ਇਸ ਇਕਾਈ ਵਲੋਂ ਰਵੀਦਾਸ ਨਗਰ ਦੀ ਧਰਮਸ਼ਾਲਾ, ਸੰਗਰੂਰ ਵਿਖੇ ਇਕ ਤਰਕਸ਼ੀਲ ਪਰੋਗਰਾਮ ਦਾ ਆਯੋਜਨ ਕੀਤਾ ਗਿਆ। ਇਸ ਮੌਕੇ ਇਕਾਈ ਸੰਗਰੂਰ ਦੇ ਮੁਖੀ ਮਾ: ਪਰਮਵੇਦ ਨੇ ਹਾਜ਼ਰੀਨ ਨੂੰ ਜੀ ਆਇਆਂ ਕਹਿੰਦਿਆਂ ਕਿਹਾ ਕਿ ਸਮਾਜ ਦੇ ਵਿਕਾਸ ਲਈ ਜਨ ਸਧਾਰਨ ਦੇ ਮਾਨਸਿਕ ਵਿਕਾਸ ਦਾ ਹੋਣਾ ਜ਼ਰੂਰੀ ਹੈ ਜਿਹੜਾ ਉਨ੍ਹਾਂ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਪੈਦਾ ਕਰਕੇ ਹੀ ਹੋ ਸਕਦਾ ਹੈ। ਇਸ ਸਮੇਂ ਇਕਾਈ ਦੇ ਸਥਾਨਕ ਆਗੂ ਪ੍ਰੋਫੈਸਰ ਜਗਦੇਵ ਸਿੰਘ ਨੇ ਹਿਸਟੀਰੀਆ, ਫੋਬੀਆ, ਮੈਨੀਆ ਆਦਿ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੰਦਿਆਂ ਕਿਹਾ ਕਿ ਬਹੁਤ ਵਾਰੀ ਦੰਦਲਾਂ, ਦੌਰੇ ਪੈਣਾ, ਗੁੰਮਸੁੰਮ ਹੋਣਾ ਆਦਿ ਮਾਨਸਿਕ ਬੀਮਾਰੀਆਂ ਹੁੰਦੀਆਂ ਹਨ। ਇਸ ਮੌਕੇ ਸੁਸਾਇਟੀ ਦੇ ਸੀਨੀਅਰ ਮੈਂਬਰ ਪ੍ਰੋ: ਤਰਸੇਮ ਲਾਲ ਨੇ ਸਰੀਰਕ ਰੋਗਾਂ ਬਾਰੇ ਅਤੇ ਹਰਦੇਵ ਸਿੰਘ ਰਾਠੀ ਨੇ ਜੋਤਿਸ਼ ਬਾਰੇ ਸਵਿਸਥਾਰ ਜਾਣਕਾਰੀ ਦਿੱਤੀ। ਇਸ ਪ੍ਰੋਗਰਾਮ ਦੇ ਪ੍ਰਬੰਧਕ ਸ੍ਰੀ ਚਮਕੌਰ ਸਿੰਘ ਨੇ ਬੋਲਦਿਆਂ ਕਿਹਾ ਕਿ ਸੁਸਾਇਟੀ ਸਹੀ ਅਰਥਾਂ ਵਿਚ ਲੋਕਾਂ ਲਈ ਕੰਮ ਕਰ ਰਹੀ ਹੈ। ਸਥਾਨਕ ਵਾਰਡ ਦੇ ਨਗਰ ਕੌਂਸਲ ਮੈਂਬਰ ਸ੍ਰੀ ਰਣਜੀਤ ਸਿੰਘ ਨੇ ਸੁਸਾਇਟੀ ਦਾ ਧੰਨਵਾਦ ਕਰਦਿਆਂ ਲੋਕਾਂ ਨੂੰ ਅਖੌਤੀ ਸਿਆਣਿਆਂ ਦੇ ਚੁੰਗਲ ਵਿਚੋਂ ਨਿਕਲਣ ਲਈ ਕਿਹਾ। ਇਸ ਮੌਕੇ ਸਰਬਜੀਤ ਸਿੰਘ, ਚਮਕੌਰ ਸਿੰਘ ਅਤੇ ਜਸਬੀਰ ਸਿੰਘ ਜੱਸੀ ਤੇ ਆਧਾਰਤ ਇਕਾਈ ਦੀ ਜਾਦੂ ਦੀ ਟੀਮ ਨੇ ਹੱਥ ਦੀ ਸਫਾਈ ਦੀਆਂ ਖੇਡਾਂ ਦਿਖਾਉਂਦਿਆਂ ਕਿਹਾ ਕਿ ਜਾਦੂ ਇਕ ਕਲਾ ਹੈ, ਹੱਥ ਦੀ ਸਫਾਈ ਹੈ ਇਸ ਵਿਚ ਕੋਈ ਗੈਬੀ ਸ਼ਕਤੀ ਨਹੀਂ। ਇਸ ਸਮੇਂ ਕਰਾਂਤੀਕਾਰੀ ਸਭਿਆਚਾਰਕ ਕੇਂਦਰ ਦੀ ਸੰਗੀਤ ਮੰਡਲੀ, ਜਿਸ ਵਿਚ ਹਰਬੰਸ ਸੋਨੂੰ ਅਤੇ ਸਾਥੀ ਸ਼ਾਮਲ ਸਨ, ਨੇ ਇਨਕਲਾਬੀ ਅਤੇ ਲੋਕਪੱਖੀ ਗੀਤ ਪੇਸ਼ ਕੀਤੇ।

ਇਕਾਈ ਸਾਦਿਕ:

ਭਾਰਤ ਗਿਆਨ ਵਿਗਿਆਨ ਸੰਮਤੀ ਵੱਲੋਂ ਕੋਟਕਪੂਰਾ ਦੇ ਸੀਨੀਅਰ ਸੈਕੰਡਰੀ ਸਕੂਲ ਵਿਚ ਇਕ ਪੰਜਾਬ ਪੱਧਰ ਦੀ ਵਰਕਸ਼ਾਪ ਲਗਾਈ ਗਈ। ਜਿਸ ਦੇ ਮੁੱਖ ਮਹਿਮਾਨ ਮੈਡਮ ਨੀਲਮ ਗੁਲਾਟੀ ਜੋਨਲ ਕੋਆਰਡੀਨੇਟਰ ਸਨ। ਇਸ ਵਰਕਸ਼ਾਪ ਵਿਚ ਸਾਇੰਸ ਕੀ ਹੈ? ਅਤੇ ਸਾਇੰਸ ਦੀ ਲੋੜ ਕਿਉਂ? ਆਦਿ ਵਿਸ਼ਿਆਂ 'ਤੇ ਖੁੱਲ੍ਹ ਕੇ ਵਿਚਾਰਾਂ ਹੋਈਆਂ। ਪੰਜਾਬ ਭਰ ਤੋਂ ਪਹੁੰਚੇ ਡੈਲੀਗੇਟਾਂ ਨੂੰ ਸਟੇਟ ਕੋਆਰਡੀਨੇਟਰ ਸ੍ਰੀ ਪਿਆਰੇ ਲਾਲ ਗਰਗ ਨੇ ਭਰਪੂਰ ਜਾਣਕਾਰੀ ਦਿੱਤੀ। ਇਸ ਵਰਕਸ਼ਾਪ ਵਿਚ ਇਕਾਈ ਸਾਦਿਕ ਦਾ ਵਿਸ਼ੇਸ਼ ਯੋਗਦਾਨ ਰਿਹਾ।

ਸਭਿਆਚਾਰਕ ਪ੍ਰੋਗਰਾਮ ਵਿਚ ਹਿੱਸਾ ਲੈਂਦਿਆ ਕਲਪਨਾ ਚਾਵਲਾ ਆਰਟ ਗਰੁਪ ਨੇ ਸ਼ਹੀਦ ਭਗਤ ਸਿੰਘ ਦੀ ਕੋਰੀਓਗਰਾਫੀ ਅਤੇ ਮੈਨੂੰ ਕੁੱਖ 'ਚ ਨਾ ਕਤਲ ਕਰਾ ਕੋਰੀਓਗਰਾਫੀ ਪੇਸ਼ ਕਰਕੇ ਸਭ ਡੈਲੀਗੇਟਾਂ ਨੂੰ ਭਾਵੁਕ ਕਰ ਦਿੱਤਾ। ਸਟੇਟ ਕੋਆਰਡੀਨੇਟਰ ਡਾ. ਪਿਆਰੇ ਲਾਲ ਗਰਗ ਨੇ ਟੀਮ ਦੇ ਕਲਾਕਾਰਾਂ ਬਲਦੇਵ ਸਾਦਿਕ, ਰਾਜਪਾਲ ਅਖਤਰ, ਸੁਖਦੀਪ ਮਾਨ, ਨੀਲਿਮਾ, ਰਾਜਵੰਤ ਕੌਰ ਅਤੇ ਚਰਨਜੀਤ ਸਿੰਘ ਦੁਆਰਾ ਨਿਭਾਏ ਕਿਰਦਾਰਾਂ ਦੀ ਭਰਪੂਰ ਸ਼ਲਾਘਾ ਕੀਤੀ ਅਤੇ ਐਲਾਨ ਕੀਤਾਕਿ ਉਕਤ ਟੀਮ ਤੋਂ ਪੰਜਾਬ ਭਰ ਵਿਚ 60 ਪ੍ਰੋਗਰਾਮ ਪਿੰਡਾਂ ਅਤੇ ਸ਼ਹਿਰਾਂ ਵਿਚ ਕਰਵਾਏ ਜਾਣਗੇ। ਅੰਤ ਵਿਚ ਬਲਦੇਵ ਸਾਦਿਕ ਨੇ ਮੈਜਿਕ ਸ਼ੋ ਪੇਸ਼ ਕੀਤਾ ਅਤੇ ਮੈਜਿਕ ਦੀ ਬਰੀਕੀਆਂ ਬਾਰੇ ਸੰਖੇਪ ਜਾਣਕਾਰੀ ਦਿੱਤੀ।

ਰਿਪੋਰਟ: ਸੁਖਜਿੰਦਰ ਤੂੰਬੜਭੰਨ

## ਕਿਹੋ ਜਿਹੀ ਸਿੱਖਿਆ ਹੈ ਇਹ

*ਪਿਛਲੇ ਅੰਕ ਵਿੱਚ ਸਿੱਖ ਵਿਦਵਾਨ ਕੁਲਬੀਰ ਸਿੰਘ ਕੌੜਾ ਦੀ ਪੁਸਤਕ 'ਤੇ ਸਿੱਖ ਵੀ ਨਿਗਲਿਆ ਗਿਆ' ਵਿਚੋਂ ਇੱਕ ਲੇਖ ਦਾ ਪਹਿਲਾ ਹਿੱਸਾ ਪ੍ਰਕਾਸ਼ਿਤ ਕੀਤਾ ਗਿਆ ਸੀ ਜਿਸਦਾ ਸਿਰਲੇਖ ਸੀ 'ਕਿਹੋ ਜਿਹੀ ਸਿਖਿਆ ਹੈ ਇਹ'। ਇਸ ਲੇਖ ਵਿੱਚ ਉਹਨਾਂ ਨੇ ਅਕਾਲ ਅਕੈਡਮੀ ਬੜੂ ਸਾਹਿਬ ਵਿਖੇ ਧਾਰਮਿਕ ਸਿੱਖਿਆ ਦੇਣ ਦੇ ਨਾਂ ਉਤੇ ਬੱਚਿਆਂ ਪ੍ਰਤੀ ਕੀਤੇ ਜਾਂਦੇ ਵਿਵਹਾਰ ਅਤੇ ਪ੍ਰਬੰਧ ਉਤੇ ਕਿੰਤੂ ਕੀਤੇ ਸਨ। ਇਹ ਲੇਖ ਪੜ੍ਹ ਕੇ ਸਾਨੂੰ ਕੁਝ ਪਾਠਕਾਂ ਅਤੇ ਪੰਜਾਬ ਵਿੱਚ ਚੱਲ ਰਹੀਆਂ ਅਕਾਲ ਅਕੈਡਮੀਆਂ ਨਾਲ ਸਬੰਧਿਤ ਵਿਅਕਤੀਆਂ ਦੇ ਖ਼ਤ ਅਤੇ ਟੈਲੀਫੋਨ ਆਏ ਕਿ ਹੁਣ ਉਥੇ ਅਜਿਹਾ ਕੁਝ ਨਹੀਂ ਹੈ। ਸੋ ਇਸ ਸਬੰਧੀ ਤਰਕਸ਼ੀਲ ਅਦਾਰੇ ਨੂੰ ਉਥੇ ਜਾਕੇ ਖੁਦ ਪੜਤਾਲ ਕਰਨੀ ਚਾਹੀਦੀ ਹੈ। ਇਸ ਪੜਤਾਲ ਲਈ ਇੱਕ ਤਾਂ ਸਾਡੇ ਆਪਣੇ ਰੁਝੇਵਿਆਂ ਵਿਚੋਂ ਫੌਰੀ ਤੌਰ 'ਤੇ ਸਮਾਂ ਕੱਢਣਾ ਮੁਸ਼ਕਿਲ ਸੀ ਦੂਸਰਾ ਅਜਿਹੀ ਪੜਤਾਲ ਪ੍ਰਬੰਧਕਾਂ ਦੀ ਜਾਣਕਾਰੀ ਵਾਲੇ ਕਿਸੇ ਨਿਸਚਿਤ ਕੀਤੇ ਦਿਨ ਜਾ ਕੇ ਨਹੀਂ ਕੀਤੀ ਜਾ ਸਕਦੀ ਸੀ, ਸੋ ਅਜਿਹੀ ਪੜਤਾਲ ਲਈ ਕੁਝ ਵਧੇਰੇ ਸਮੇਂ ਦੀ ਜਰੂਰਤ ਹੈ। ਇਸਤੋਂ ਇਲਾਵਾ ਅਸੀਂ ਇਸ ਮਾਮਲੇ ਬਾਰੇ ਪੁਸਤਕ ਲੇਖਕ ਕੁਲਬੀਰ ਸਿੰਘ ਕੌੜਾ ਦਾ ਪੱਖ ਵੀ ਜਾਣਨਾ ਚਾਹੁੰਦੇ ਸਾਂ ਪ੍ਰੰਤੂ ਉਹਨਾਂ ਦੇ ਵਿਦੇਸ਼ ਗਏ ਹੋਣ ਕਰਕੇ ਉਹਨਾਂ ਨਾਲ ਸੰਪਰਕ ਸਥਾਪਤ ਨਹੀਂ ਹੋ ਸਕਿਆ। ਇਸ ਲਈ ਲੇਖ ਦਾ ਦੂਸਰਾ ਹਿੱਸਾ ਇਸ ਅੰਕ ਵਿੱਚ ਪ੍ਰਕਾਸ਼ਿਤ ਨਹੀਂ ਕੀਤਾ ਜਾ ਰਿਹਾ।*

## ਸ਼ੋਕ ਸਮਾਚਾਰ

ਬੀਤੇ ਦਿਨੀਂ ਇਨਕਲਾਬੀ ਜਮਹੂਰੀ ਲਹਿਰ ਦੇ ਆਗੂ ਰਹੇ ਕਾ. ਬਿੱਕਰ ਸਿੰਘ ਮਹਿਲ ਗਹਿਲਾਂ ਦਾ ਦਿਹਾਂਤ ਹੋ ਗਿਆ। ਉਹਨਾਂ ਵੱਲੋਂ ਜਿਉਂਦੇ ਜੀਅ ਪ੍ਰਗਟ ਕੀਤੇ ਵਿਚਾਰਾਂ ਦੀ ਪਾਲਣਾ ਕਰਦਿਆਂ ਉਹਨਾਂ ਦੇ ਦਿਹਾਂਤ ਉਪਰੰਤ ਕੋਈ ਧਾਰਮਿਕ ਰਸਮ ਨਹੀਂ ਕੀਤੀ ਗਈ। ਉਹਨਾਂ ਦੀ ਚਿਤਾ ਨੂੰ ਅਗਨੀ ਵੀ ਉਹਨਾਂ ਦੀ ਲੜਕੀ ਭੋਲੀ ਨੇ ਲਗਾਈ। ਕਾ. ਬਿੱਕਰ ਸਿੰਘ ਦੀ ਯਾਦ ਵਿੱਚ ਸ਼ਰਧਾਂਜਲੀ ਸਮਾਗਮ 5 ਸਤੰਬਰ ਨੂੰ ਪਿੰਡ ਮਹਿਲ ਗਹਿਲਾਂ ਨੇੜੇ ਬੰਗਾ ਵਿਖੇ ਹੋਵੇਗਾ।



## ਫੇਂਗ ਸੂਈ ਵਾਸਤੂ ਸ਼ਾਸ਼ਤਰ ਦਾ ਮਾਹਿਰ ਅਖੌਤੀ ਡਾ. ਸੁਰੇਸ਼ ਸ਼ਰਮਾ ਤਰਕਸ਼ੀਲਾਂ ਦਾ ਚੈਲਿੰਜ ਮੰਨਣ ਦੀ ਥਾਂ ਬਠਿੰਡਾ 'ਚੋਂ ਹੀ ਦੌੜ ਗਿਆ।

ਭਾਨਾ ਮੱਲ ਟਰਸਟ ਬਠਿੰਡਾ ਦੇ ਕਮਰਾ ਨੰ:16 ਵਿਚ ਟਿਕੇ ਵਾਸਤੂ ਸ਼ਾਸ਼ਤਰੀ ਡਾ. ਸੁਰੇਸ਼ ਸ਼ਰਮਾ, ਲੁਧਿਆਣਾ ਨੇ ਅਖਬਾਰਾਂ ਰਾਹੀਂ ਘਰ ਘਰ ਪੈਂਫਲਿਟ ਭੇਜਕੇ ਬੜੇ ਲੰਬੇ ਚੌੜੇ ਦਾਅਵੇ ਕੀਤੇ ਸਨ ਕਿ ਉਹ ਫੇਂਗ ਸੂਈ ਵਾਸਤੂ ਸ਼ਾਸ਼ਤਰ ਦੀ ਵਿਧੀ ਨਾਲ ਘਰ ਦਾ ਨਕਸ਼ਾ ਦੇਖ ਕੇ ਕਿਸੇ ਕੋਲ ਧਨ ਦਾ ਨਾ ਟਿਕਣਾ ਹੋਵੇ, ਕਰਜ਼ਾ ਨਾ ਉਤਰੇ, ਪੈਸੇ ਕਿਸੇ ਕੋਲ ਫਸੇ ਹੋਣ, ਕਲੇਸ਼ ਹੋਵੇ, ਲੜਕੇ-ਲੜਕੀ ਦਾ ਵਿਆਹ ਨਾ ਹੁੰਦਾ ਹੋਵੇ, ਬੀਮਾਰੀ ਨਾ ਜਾਂਦੀ ਹੋਵੇ, ਕਾਰੋਬਾਰ ਨਾ ਚਲਦਾ ਹੋਵੇ, ਨੌਕਰੀ ਨਾ ਮਿਲਦੀ ਹੋਵੇ, ਪੜ੍ਹਾਈ 'ਚ ਮਨ ਨਾ ਲਗਦਾ ਹੋਵੇ, ਫੇਂਗ ਸੂਈ ਕਿਊਰਸ ਘਰ 'ਚ ਰੱਖਕੇ ਮੱਦਦ/ਠੀਕ ਕਰ ਸਕਦਾ ਹੈ।

ਤਰਕਸ਼ੀਲ ਸੁਸਾਇਟੀ ਇਹ ਸਮਝਦੀ ਹੈ ਕਿ ਵਿਗਿਆਨ ਅਨੁਸਾਰ ਅਜਿਹਾ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਕਦੇ ਵੀ ਚੀਜ਼ਾਂ ਨੂੰ ਵਿਸ਼ੇਸ਼ ਰੂਪ 'ਚ ਟਿਕਾਉਣ ਨਾਲ ਮਸਲੇ ਹੱਲ ਨਹੀਂ ਹੁੰਦੇ। ਇਸ ਲਈ ਇਸ ਫੇਂਗ ਸੂਈ ਵਾਸਤੂ ਸ਼ਾਸ਼ਤਰ ਨੂੰ ਖੁੱਲਾ ਚੈਲਿੰਜ ਕਰਦੀ ਹੈ ਕਿ ਉਹ ਕਿਸੇ ਘਰ ਦਾ ਨਕਸ਼ਾ ਵੇਖ ਕੇ ਉਸ ਘਰ ਵਿਚਲੀਆਂ ਸਮੱਸਿਆਵਾਂ ਬਾਰੇ ਦੱਸ ਸਕੇ ਅਤੇ ਆਪਣੇ ਕਿਊਰਸ ਦੀ ਸਹਾਇਤਾ ਨਾਲ ਨਿਸ਼ਚਿਤ ਸਮੇਂ ਵਿਚ ਸਮੱਸਿਆ ਦੀ ਠੀਕ ਕਰਨ ਦੀ ਗਰੰਟੀ ਲਵੇ ਅਤੇ ਸੁਸਾਇਟੀ ਵੱਲੋਂ ਪੰਜ ਲੱਖ ਰੁਪੈ ਦਾ ਨਕਦ ਇਨਾਮ ਪ੍ਰਸ਼ਾਸ਼ਨ/ਪ੍ਰੈਸ/ਲੋਕਾਂ ਦੀ ਹਾਜ਼ਰੀ 'ਚ ਜਿੱਤਣ ਲਈ ਸਾਹਮਣੇ ਆਵੇ।

ਸੁਸਾਇਟੀ ਨੇ ਕਿਹਾ ਕਿ ਅਸੀਂ ਉਸ ਨੂੰ ਸਮੂਹਿਕ ਭਲੇ ਲਈ ਦੇਸ਼ ਦਾ ਨਕਸ਼ਾ ਦੇਣ ਨੂੰ ਤਿਆਰ ਹਾਂ ਤਾਂ ਕਿ ਉਹ ਕਰੋੜਾਂ ਬੇਰੁਜ਼ਗਾਰਾਂ ਲਈ ਰੁਜ਼ਗਾਰ, ਭੁੱਖਿਆਂ ਲਈ ਰੋਟੀ, ਹੜ੍ਹ, ਤੂਫਾਨ, ਸੋਕਾ ਅਤੇ ਕਸ਼ਮੀਰ ਸਮੱਸਿਆਵਾਂ ਆਦਿ ਮਸਲਿਆਂ ਦਾ ਕੋਈ ਵਧੀਆ ਹੱਲ ਦੱਸ ਸਕੇ। ਸੁਸਾਇਟੀ ਆਗੂਆਂ ਨੇ ਆਪਣਾ ਲਿਖਤੀ ਚੈਲਿੰਜ ਡਾ. ਸ਼ਰਮਾ ਦੇ ਸਹਾਇਕ ਸ੍ਰੀ ਦੇਵਿੰਦਰ ਕੁਮਾਰ ਨੂੰ ਦਿੱਤਾ ਜਿਸਨੇ ਬੜ੍ਹਕ ਮਾਰ ਕੇ ਕਿਹਾ ਡਾਕਟਰ ਨੂੰ ਮਿਲੋਗੇ ਤਾਂ ਫਿਰ ਪਤਾ ਚੱਲੇਗਾ। ਪਰ ਮਿਥੇ ਸਮੇਂ ਉਪਰ ਡਾ. ਸ਼ਰਮਾ ਨੂੰ ਮਿਲਣ ਲਈ ਤਰਕਸ਼ੀਲਾਂ ਦੀ ਟੀਮ ਪਹੁੰਚੀ ਤਾਂ ਪਤਾ ਲੱਗਿਆ ਕਿ ਉਹ ਆਪਣੇ ਪਾਖੰਡ ਦੇ ਨੰਗਾ ਹੋਣ ਤੋਂ ਡਰਦਾ ਮਾਰਦਾ ਬਠਿੰਡਾ ਵਿਚੋਂ ਲਾਮ-ਲਸ਼ਕਰ ਸਮੇਤ ਦੌੜ ਗਿਆ ਹੈ। ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਤਰਕਸ਼ੀਲਾਂ ਨੇ ਪਿਛਲੇ ਦਿਨੀਂ ਹੀ ਕੂੜ ਪ੍ਰਚਾਰ ਕਰਨ ਵਾਲੇ ਦਿੱਲੀ ਦੇ ਵਾਸਤੂ ਸ਼ਾਸ਼ਤਰੀ ਡਾਕਟਰ ਰਜਿੰਦਰ ਸੁਧਾਂਸ਼ੂ ਨੂੰ ਖੁੱਲੇ ਚੈਲਿੰਜ ਰਾਹੀਂ ਭਜਾਇਆ। ਸੁਸਾਇਟੀ ਆਗੂਆਂ ਨੇ ਕਿਹਾ ਕਿ ਇਹ ਸਾਰੇ ਪਾਖੰਡੀ ਆਮ ਲੋਕਾਂ ਦੀਆਂ ਮਜ਼ਬੂਰੀਆਂ, ਨਾਦਾਨੀਆਂ ਅਤੇ ਅੰਧ-ਵਿਸ਼ਵਾਸ਼ੀ ਸੁਭਾਅ ਦਾ ਲਾਹਾ ਲੈਂਦੇ ਹੋਏ ਠੱਗੀਆਂ ਮਾਰਦੇ ਹਨ। ਹੁਣ ਕਿਸੇ ਵੀ ਜੋਤਿਸ਼ੀ ਤਾਂਤਰਿਕ, ਵਾਸਤੂ ਸ਼ਾਸ਼ਤਰੀ ਆਦਿ ਦੇ ਪਰਚੇ ਅਖਬਾਰਾਂ ਰਾਹੀਂ ਆਉਣ ਉਪਰੰਤ ਤੁਰੰਤ ਐਕਸ਼ਨ ਲੈ ਕੇ ਉਹਨਾਂ ਦੇ ਪਾਖੰਡ ਦਾ ਪਰਦਾ ਫਾਸ਼ ਕੀਤਾ ਜਾਵੇਗਾ।

### ਫੇਂਗ ਸੂਈ ਆਖਿਰ ਕੀ ਹੈ?

ਇਹ ਇਕ ਪ੍ਰਚੀਨ ਚੀਨੀ ਅੰਧ ਵਿਸ਼ਵਾਸ਼ ਹੈ ਜੋ ਕਿ ਭਾਰਤ ਦੇ ਵਾਸਤੂ ਸ਼ਾਸ਼ਤਰ ਨਾਲ ਮਿਲਦਾ ਜੁਲਦਾ ਹੈ ਜਿਸ ਵਿਚ ਇਹ ਮੰਨਿਆ ਜਾਂਦਾ ਹੈ ਕਿ ਜੇਕਰ ਭਵਨ ਨਿਰਮਾਣ ਵਿਚ ਵਾਸਤੂ ਦੋਸ਼ ਹੈ ਤਾਂ ਜੀਵਨ ਵਿਚ ਬੀਮਾਰੀ, ਘਰ ਕਲੇਸ਼, ਵਪਾਰ ਵਿਚ ਹਾਨੀ ਆਦਿ ਸਮੱਸਿਆਵਾਂ ਆਉਂਦੀਆਂ ਰਹਿੰਦੀਆਂ ਹਨ। ਵਾਸਤੂ ਸ਼ਾਸ਼ਤਰ ਵਿਚ ਇਨ੍ਹਾਂ ਦੁੱਖਾਂ ਦਾ ਨਦਾਨ ਘਰ ਦਾ ਪੁਨਰ-ਨਿਰਮਾਣ ਵਾਸਤੂ ਨਿਯਮਾਂ ਅਨੁਸਾਰ ਕਰਨਾ ਦੱਸਿਆ ਜਾਂਦਾ ਹੈ। ਉਥੇ ਫੇਂਗ ਸੂਈ ਅਨੁਸਾਰ ਘਰ ਦੇ ਭਿੰਨ ਭਿੰਨ ਕੋਨਿਆਂ 'ਚ ਕੁਝ ਚੀਜ਼ਾਂ (ਕਿਊਰਸ) ਰੱਖਣ ਨਾਲ ਹੀ ਵਾਸਤੂ ਦੋਸ਼ ਦੂਰ ਹੋ ਜਾਂਦੇ ਹਨ। ਕਿਉਂਕਿ ਕਿਊਰਸ ਦੇ ਸਹਾਰੇ ਨੈਗੇਟਿਵ ਊਰਜਾ ਨੂੰ ਪਾਜੇਟਿਵ ਊਰਜਾ 'ਚ ਬਦਲਿਆ ਜਾ ਸਕਦਾ ਹੈ। ਅਜਿਹਾ ਕਰਨ ਨਾਲ ਘਰ ਕਲੇਸ਼ ਸ਼ਾਂਤ ਹੋਣ, ਬੀਮਾਰੀਆਂ ਦੂਰ ਹੋਣ, ਵਪਾਰ ਵਿਚ ਲਾਭ ਹੋਣ ਦੇ ਦਾਅਵੇ ਕੀਤੇ ਜਾਂਦੇ ਹਨ। ਵਾਸਤੂ ਦੋਸ਼ਾਂ ਤੋਂ ਡਰੇ ਲੋਕਾਂ ਲਈ ਇਹ ਬਹੁਤ ਸੁਵਿਧਾਜਨਕ ਹੈ, ਇਸ ਲਈ ਉਹ ਇਸ ਨੂੰ ਅਪਨਾਉਣ ਲਈ ਛੇਤੀ ਤਿਆਰ ਹੋ ਜਾਂਦੇ ਹਨ ਕਿਉਂਜੋ ਇਸ ਵਾਸਤੇ ਘਰਾਂ ਵਿਚ ਭੰਨ ਤੋੜ ਕਰਨ ਦੀ ਲੋੜ ਨਹੀਂ ਹੁੰਦੀ। ਇਸ ਤੋਂ ਇਲਾਵਾ ਜੋ ਲੋਕ ਕਿਰਾਏ ਦੇ ਮਕਾਨਾਂ ਵਿਚ ਰਹਿੰਦੇ ਹਨ ਜਾਂ ਵੱਖੋ ਵੱਖ ਮਹਿਕਮਿਆਂ ਦੁਆਰਾ ਅਲਾਟ ਕੀਤੇ ਮਕਾਨਾਂ ਵਿਚ ਰਹਿੰਦੇ ਹਨ, ਉਹ ਭੰਨ ਤੋੜ ਵੀ ਨਹੀਂ ਕਰ ਸਕਦੇ, ਉਹ ਫੇਂਗ ਸੂਈ ਮਾਹਿਰਾਂ ਦੇ ਜਾਲ 'ਚ ਸੌਖਿਆਂ ਫਸ ਜਾਂਦੇ ਹਨ।

ਇਸ ਵਿਧੀ ਨੂੰ ਆਰਕੀਟੈਕਟ ਅਤੇ ਇੰਜਨੀਅਰਿੰਗ ਦੀ ਭਵਨ ਨਿਰਮਾਣ ਸ਼ਬਦਾਵਲੀ ਨਾਲ ਰਲਗੱਡ ਕਰਕੇ ਦੱਸਿਆ ਜਾਂਦਾ ਹੈ, ਇਸ ਤਰ੍ਹਾਂ ਲੋਕਾਂ ਨੂੰ ਆਸਾਨੀ ਨਾਲ ਬੇਵਕੂਫ ਬਣਾਇਆ ਜਾਂਦਾ ਹੈ। ਲਾਫਿੰਗ ਬੁੱਧਾ, ਲਵ ਬਰਡ, ਫੂਕ-ਲੁਕ-ਸਾਊ, ਦੇਵਤਿਆਂ ਦੀਆਂ ਮੂਰਤੀਆਂ, ਐਜੂਕੇਸ਼ਨ ਟਾਵਰ, ਫੀਨਿਕਸ ਪੰਛੀਆਂ ਦਾ ਚਿੱਤਰ, ਸਫਟਿਕ ਮਾਲਾ, ਰੁਦਰਾਕਸ਼ ਮਾਲਾ, ਸ੍ਰੀ ਯੰਤਰ, ਲਾਕਟ, ਗਿੱਦੜ ਸਿੰਗੀ, ਸ਼ਿਵਾ ਸ਼ਕਤੀ, ਕਰਿਸਟਲ, ਡਰੈਗਨ ਚਿੱਤਰ, ਵਿੰਡ ਚਾਈਮਸ, ਟਰਾਈਗਰਾਮ ਆਦਿ ਮਹਿੰਗੇ ਭਾਅ ਖਰੀਦ ਕੇ ਘਰ ਦੇ ਵੱਖ ਵੱਖ ਕੋਨਿਆਂ 'ਚ ਰੱਖਿਆ ਜਾਂਦਾ ਹੈ ਅਤੇ ਅਖੌਤੀ ਪਾਜੇਟਿਵ ਊਰਜਾ ਦੇ ਸੰਚਾਰ ਦਾ ਭਰਮ ਪਾਲ ਕੇ ਖੁਸ਼ ਹੋਇਆ ਜਾਂਦਾ ਹੈ। ਕੋਈ ਵੀ ਵਿਗਿਆਨਕ ਚਿੰਤਨ ਵਾਲਾ ਵਿਅਕਤੀ ਸੋਚ ਸਕਦਾ ਹੈ ਕਿ ਘਰ ਵਿਚ ਸੁਖ ਸ਼ਾਂਤੀ, ਗ੍ਰਹਿ ਕਲੇਸ਼, ਵਪਾਰ 'ਚ ਘਾਟਾ ਆਦਿ ਦਾ ਹੱਲ ਇਨ੍ਹਾਂ ਦਾ ਵਿਸ਼ਲੇਸ਼ਣ ਕਰਕੇ ਸੰਭਵ ਹੈ ਨਾ ਕਿ ਫੇਂਗ ਸੂਈ ਦੇ ਨਾਲ। ਸੁਸਾਇਟੀ ਸਮਝਦੀ ਹੈ ਕਿ ਜ਼ਿੰਦਗੀ ਵਿਚ ਆਉਣ ਵਾਲੇ ਦੁਖ ਸੁਖ, ਲਾਭ ਹਾਨੀ, ਤਣਾਓ, ਬੀਮਾਰੀ ਦਾ ਹੱਲ ਵਾਸਤੂ ਦੋਸ਼ 'ਚ ਲੱਭਣਾ ਅਤੇ ਦੂਰ ਕਰਨ ਲਈ ਫੇਂਗ ਸੂਈ ਆਦਿ ਦਾ ਸਹਾਰਾ ਲੈਣਾ ਕੋਰਾ ਅੰਧ-ਵਿਸ਼ਵਾਸ਼ ਹੈ।

*ਰਿਪੋਰਟ : ਬਲਦੇਵ ਬਠਿੰਡਾ।*

# ਤੁਹਾਡੇ ਹੁੰਗਾਰੇ

ਗਿਆਨ-ਵਿਗਿਆਨ ਅਤੇ ਸੱਚ ਦੀ ਆਵਾਜ਼ ਤਰਕਸ਼ੀਲ ਬੁਲੰਦੀਆਂ ਨੂੰ ਛੂਹ ਰਿਹਾ ਹੈ। ਹਰ ਅੰਕ ਹੀ ਸਾਨੂੰ ਸਾਰਿਆਂ ਬੜੀ ਬੇਸਬਰੀ ਨਾਲ ਉਡੀਕ ਰਹਿੰਦੀ ਹੈ। ਕੇਸ ਰਿਪੋਰਟਾਂ, ਜਗਿਆਸਾ, ਖੋਜ ਖਬਰ, ਹੱਡ ਬੀਤੀਆਂ ਨਾਲ ਸਜਿਆ ਮੈਗਜ਼ੀਨ ਇਕ ਸਾਂਭਣਯੋਗ ਦਸਤਾਵੇਜ਼ ਬਣ ਜਾਂਦਾ ਹੈ। ਜੁਲਾਈ-ਅਗਸਤ ਦੇ ਅੰਕ ਦੇ ਟਾਈਟਲ ਪੇਜ ਤੇ ਲਿਖਿਆ "ਜੋਤਿਸ਼ ਤਾਂ ਮੰਨਿਆ ਤੋਂ ਅਗਲੀ ਲਾਈਨ ਝੂਠ ਹੈ ਪਰ ਸਾਡੀ...ਦੇ ਅਰਥ ਹੋਰ ਹੀ ਨਿਕਲਦੇ ਹਨ ਜਿਵੇਂ ਕਿ ਤਰਕਸ਼ੀਲਾਂ ਨੂੰ ਜੋਤਿਸ਼ ਨੂੰ ਮੰਨ ਲਿਆ ਹੋਵੇ। ਝੂਠ ਹੈ ਤੋਂ ਬਾਦ (') ਵੀ ਹੁੰਦਾ ਤਾਂ ਵੀ ਕੁਝ ਠੀਕ ਸੀ।

*ਸੁਰਜੀਤ ਪੈਲੀ, ਜਸਵੀਰ ਬੇਗਮਪੁਰੀ,*

ਮੈਗਜ਼ੀਨ ਦੇ ਜੁਲਾਈ-ਅਗਸਤ ਦੇ ਅੰਕ ਵਿਚ ਕਈ ਲੇਖ ਕਾਫੀ ਮਹੱਤਵਪੂਰਨ ਸਨ। ਜਿਵੇਂ ਖੋਖਲੀਆਂ ਭਵਿੱਖਬਾਣੀਆਂ, ਧਰਮ, ਮਨੁੱਖ ਅਤੇ ਤਰਕਸ਼ੀਲਤਾ, ਕੁਦਰਤ ਦਾ ਇੰਤਕਾਮ, ਅੰਧਵਿਸ਼ਵਾਸ਼ਾਂ ਨਾਲ ਦੇਸ਼ ਗੁਲਾਮ ਅਤੇ ਬੈਕਵਰਡ ਬਣਿਆ, ਵਰਖਾ ਦੀ ਹਰ ਬੂੰਦ ਸਾਂਭਣ ਦਾ ਯਤਨ ਕਰੀਏ, ਤੰਬਾਕੂ 'ਤੇ ਪਾਬੰਦੀ ਦਾ ਕਾਨੂੰਨ, ਸ਼ਹੀਦ ਊਧਮ ਸਿੰਘ ਦੀ ਸਮਾਧੀ ਬਾਰੇ ਇਕ ਟਿੱਪਣੀ ਅਤੇ ਇਸਤਰੀ ਸੁਰੱਖਿਆ ਤੇ ਸਾਡਾ ਧਰਮ। ਇਸ ਤੋਂ ਇਲਾਵਾ ਮਿੰਨੀ ਕਹਾਣੀ ਤੇ ਕੇਸ ਰਿਪੋਰਟ ਦੀ ਵੀ ਦਿਲਚਸਪ ਸਨ। ਖੋਜ ਖਬਰ ਅਤੇ ਖਬਰ ਹੈ ਕਿ...ਦੇ ਪੇਜ਼ ਵਧਾਓ।

*ਮਿਸਟਰ ਕਪੂਰ ਪੁੱਤਰ ਸ. ਸ਼ੇਰ ਸਿੰਘ,*
*ਗੋਨਿਆਣਾ ਮੰਡੀ (ਬਠਿੰਡਾ)*

ਜੁਲਾਈ ਅਗਸਤ 2004 ਦਾ ਅੰਕ ਪੜ੍ਹਿਆ, ਉਸ ਵਿਚ ਲੇਖ ਇੰਨੇ ਵਧੀਆ ਲੱਗੇ ਕਿ ਸਾਰਾ ਹੀ ਪਰਚਾ ਪੜ੍ਹਿਆ। ਕਿਹੋ ਜਿਹੀ ਸਿੱਖਿਆ ਹੈ ਇਹ, ਇਸ ਲੇਖ ਵਿਚੋਂ ਮੈਂ ਬਹੁਤ ਕੁਝ ਸਿਖਿਆ। ਧਰਮ, ਮਨੁੱਖ ਅਤੇ ਤਰਕਸ਼ੀਲਤਾ ਲੇਖ ਵਿਚ ਜੋ ਪਿਛੋਕੜ ਦੀ ਗੱਲ ਕੀਤੀ ਹੈ ਉਸ ਦਾ ਜ਼ਿਆਦਾ ਕਾਰਨ ਅਨਪੜ੍ਹਤਾ ਹੀ ਸੀ। ਦੁੱਖ ਵਿਚ ਬੰਦੇ ਦਾ ਘਬਰਾ ਜਾਦਾ ਤੇ ਉਸ ਦਾ ਸਹੀ ਹੱਲ ਨਾ ਕਰਨਾ ਹੀ ਹੈ। ਲੇਖ ਕੁਦਰਤ ਦਾ ਇੰਤਕਾਮ ਜੋ ਹੈ, ਉਹ ਇਤਨਾ ਸਾਫ ਸੁਥਰਾ ਹੈ ਕਿ ਸਮਝਣ ਵਿਚ ਦੇਰ ਨਹੀਂ ਲਗਦੀ। ਇਹੋ ਜਿਹੇ ਲੇਖ ਇਕ ਕਲਾਸ ਦਾ ਗੁਪ ਤੋਂ ਵੀ ਵਧ ਸਾਬਤ ਹੋ ਸਕਦੇ ਹਨ। ਮੈਂ ਆਪ ਨੂੰ ਸਲਾਹ ਦੇਣੀ ਚਾਹੁੰਦਾ ਹਾਂ ਕਿ ਉਸ ਨੇਕ ਇਨਸਾਨ ਨੂੰ ਇਹ ਕਹੋ ਕਿ ਹਰ ਪਿੰਡ-ਸ਼ਹਿਰ ਵਿਚ ਜਾਕੇ ਇਹ ਦਸਣਾ ਜ਼ਰੂਰੀ ਬਣਦਾ ਹੈ। ਤਣਾਅ ਵਾਲਾ ਲੇਖ ਤੇ ਬਾਬੇ ਦੀ ਰਿਪੋਰਟ ਵੀ ਚੰਗੀ ਲੱਗੀ।

*ਅਮਰਜੀਤ, ਫਗਵਾੜਾ*

ਜੁਲਾਈ-ਅਗਸਤ ਅੰਕ ਚੜਦੇ ਸੂਰਜ ਵਾਂਗ ਸੀ। ਸੰਪਾਦਕੀ ਪਸੰਦ ਆਈ। ਖੋਖਲੀਆਂ ਭਵਿੱਖਬਾਣੀਆਂ ਲੇਖ ਲਾਜਵਾਬ ਸੀ। ਸ਼ਹੀਦ ਊਧਮ ਸਿੰਘ ਦੀ ਸਮਾਧੀ ਬਾਰੇ ਟਿੱਪਣੀ, ਮੇਰੇ ਘਰ ਵਾਲਾ ਤਾਂ ਲੱਲ੍ਹਾ ਈ ਐ, ਕੇਸ ਰਿਪੋਰਟ, ਜਟ ਦਾ ਤਰਕ, ਦੰਦ ਕਥਾ, ਵਧੀਆ ਲੱਗੇ। ਸਰਗਰਮੀਆਂ, ਹੱਡ ਬੀਤੀਆਂ-ਜੱਗ ਬੀਤੀਆਂ ਪਸੰਦ ਆਈਆਂ। ਪਾਠਕਾਂ ਦੀ ਰਾਵਾਂ ਲਾਜਵਾਬ ਸਨ।

*ਮੰਗਾ ਸਿੰਘ ਤੁੰਗ, ਪਿੰਡ ਮੱਵੀ ਸੱਪਾਂ*

ਜੁਲਾਈ-ਅਗਸਤ ਦੇ ਅੰਕ 'ਚ ਕਿੰਨਾ ਬਦਮਾਸ਼ ਹੈ ਔਰੰਗਜ਼ੇਬ? ਤਰਕ-ਭਰਪੂਰ ਸੀ। ਸੰਪਾਦਕ ਨਿੱਗਰ ਸੀ। 'ਜੱਟ ਦਾ ਤਰਕ' ਰਵਿੰਦਰ ਰਾਹੀ ਕਾਹਲੀ ਅਤੇ ਹੰਕਾਰ ਜ਼ਿਆਦਾ ਕਰ ਗਿਆ। ਤਲਵੰਡੀ ਜੀ ਦੀ ਰਚਨਾ 'ਪਛਤਾਵਾ' ਸਾਡੇ ਸਮਾਜ ਦੀ ਤਰਾਸਦੀ ਪੇਸ਼ ਕਰਦੇ ਹਨ।

*ਕੁਲਵਿੰਦਰ ਬੱਲ, ਖਿਆਲਾ ਕਲਾਂ (ਅੰਮਿਤਸਰ)*

ਇਹ ਅੰਕ ਬਹੁਤ ਜਾਣਕਾਰੀ ਭਰਪੂਰ ਸੀ। ਮੀਡੀਆ ਰਾਹੀਂ ਭਵਿੱਖਬਾਣੀਆਂ ਦੱਸਣੀਆਂ ਮਾੜੀਆਂ ਹਨ। ਜੋਤਿਸ਼ ਨੂੰ ਵਿਗਿਆਨ ਨਹੀਂ ਮੰਨਿਆ ਜਾ ਸਕਦਾ। ਅੰਧ-ਵਿਸ਼ਵਾਸ਼ ਕਾਰਨ ਦੇਸ਼ ਗੁਲਾਮ ਅਤੇ ਬੈਕਵਰਡ ਬਣਿਆ ਠੀਕ ਹੈ। ਉੱਚ ਵਰਗ ਦੇ ਲੋਕਾਂ ਨੇ ਆਪਣੇ ਤੋਂ ਨੀਵੇਂ ਵਰਗ ਵਾਲਿਆਂ ਅਤੇ ਔਰਤਾਂ ਨੂੰ ਹਮੇਸ਼ਾ ਦਬਾ ਕੇ ਰੱਖਿਆ ਹੈ। ਹੁਣ ਲੋਕ ਵਿਗਿਆਨਕ ਸੋਚ ਅਪਣਾ ਕੇ ਇਕ ਦਿਨ ਜ਼ਰੂਰ ਉਠਣਗੇ। ਬਾਕੀ ਮੈਗਜ਼ੀਨ ਦੀ ਸਮੱਗਰੀ ਵੀ ਵਧੀਆ ਸੀ।

*ਅਵਤਾਰ ਕਮਾਲ, ਆਦਰਸ਼ ਨਗਰ, ਧਰਮਕੋਟ*

ਜੁਲਾਈ ਅੰਕ ਪੜ੍ਹਿਆ। ਕੁਦਰਤ ਦਾ ਇੰਤਕਾਮ, ਧਰਮ ਮਨੁੱਖ ਅਤੇ ਤਰਕਸ਼ੀਲਤਾ, ਅੱਖਾਂ ਖੋਲ੍ਹਣ ਦੇ ਨਾਲ ਨਾਲ ਦਿਮਾਗ ਵੀ ਖੋਲਦੇ ਸਨ। ਮੈਗਜ਼ੀਨ ਦੇ ਅੱਧੇ ਸਫੇ ਬਿਲਕੁਲ ਹੇਠਲੇ ਪੱਧਰ ਦੇ ਸਮਝ ਆਉਣ ਵਾਲਿਆਂ ਨੂੰ ਧਿਆਨ 'ਚ ਰੱਖ ਕੇ ਦਿੱਤੇ ਜਾਣ।

*ਮਾਲਵਿੰਦਰ ਸਿੰਘ, ਤਿਓਣਾ ਪੁਜਾਰੀਆਂ (ਬਠਿੰਡਾ)*

ਖੋਖਲੀਆਂ ਭਵਿੱਖਬਾਣੀਆਂ 'ਚ ਪੇਸ਼ ਵਿਚਾਰ ਬਿਲਕੁਲ ਸੱਚੇ ਤੇ ਦਰੁਸਤ ਹਨ। ਇਹ ਭਵਿੱਖਬਾਣੀ ਲੋਕਾਂ ਨੂੰ ਮੂਰਖ ਬਣਾ ਕੇ ਲੁੱਟਦੇ ਹਨ। ਇਹਨਾਂ ਨੂੰ ਪੁੱਛਣਾ ਹੋਵੇ ਕਿ ਧਰਮ, ਮਨੁੱਖ ਤੋਂ ਪਹਿਲਾਂ ਪੈਦਾ ਹੋਇਆ ਕਿ ਮਨੁੱਖ ਤੋਂ ਪਹਿਲਾਂ ਧਰਮ?

*ਬਲਵਿੰਦਰ ਸਿੰਘ ਖੁਰਮੀ, ਮਲੋਟ*

ਮਈ ਜੂਨ ਅੰਕ ਪੜ੍ਹਿਆ। ਨੀਂਦ, ਪ੍ਰੀਭਾਸ਼ਾ ਅਤੇ ਮਹੱਤਤਾ ਲੇਖ ਅਤੇ ਐਸ.ਰਾਮਾਨੁਜਮ ਬਾਰੇ ਜਾਣਕਾਰੀ ਵਧੀਆ ਲੱਗੇ। ਮੇਘ ਰਾਜ ਮਿੱਤਰ ਦੀ ਫੇਰੀ ਦੀ ਰਿਪੋਰਟ ਚੰਗੀ ਲੱਗੀ। ਜਗਿਆਸਾ ਦੇ ਪੰਨੇ ਵਧਾਓ।

*ਹਰਿੰਦਰ ਸਿੰਘ ਖਹਿਰਾ, ਪਿੰਡ ਕੁਲਾਰਾ (ਪਟਿਆਲਾ)*

ਮਈ ਜੂਨ ਅੰਕ ਵਿਚੋਂ ਮੁਲਾਕਾਤਾਂ, ਟਿੱਪਣੀਆਂ ਅਤੇ ਪ੍ਰਦਰਸ਼ਨੀ ਬਾਰੇ ਪੜ੍ਹਕੇ ਜਾਣਕਾਰੀ 'ਚ ਵਾਧਾ ਹੋਇਆ। ਫੀਲ ਗੁੱਡ ਫੈਕਟਰ ਤੇ ਡਾ. ਮਹੀਪ ਸਿੰਘ ਦਾ ਲੇਖ ਪਸੰਦ ਆਏ। ਕੀ ਸਾਨੂੰ ਰੱਬ ਦੀ ਲੋੜ ਹੈ? ਵਾਲਾ ਲੇਖ ਤਰਕਸ਼ੀਲਾਂ ਅਤੇ ਨਾਸਤਿਕਾਂ ਦੇ ਉਸਾਰੂ ਪੱਖ ਦਸਦਾ ਹੈ। ਜਗਿਆਸਾ ਕਾਲਮ ਨੂੰ ਜ਼ਿਆਦਾ ਜਗ੍ਹਾ ਦਿਓ। ਅਜਮੇਰ ਸਿੰਘ ਦੀ ਉਨ੍ਹਾਂ ਪੋਤਰੀਆਂ ਵਲੋਂ ਚੁੱਕੀ ਅਰਥੀ ਹਰ ਇਕ ਦਾ ਮਨ ਝੰਜੋੜਦੀ ਹੈ, ਪ੍ਰੀਵਾਰ ਵਧਾਈ ਦਾ ਪਾਤਰ ਹੈ।

*ਜਸਬੀਰ ਸਲਾਣਾ, ਜ਼ਿਲਾ ਫਤਿਹਗੜ੍ਹ ਸਾਹਿਬ*

ਜੁਲਾਈ ਅੰਕ 'ਚ ਖੋਖਲੀਆਂ ਭਵਿੱਖਬਾਣੀਆਂ ਸ਼ਲਾਘਾਯੋਗ ਸੀ। ਥਾਂ ਥਾਂ 'ਤੇ ਚੌਂਕੜੀਆਂ ਮਾਰੇ ਇਹ ਜੋਤਸ਼ੀ ਮਿਲਦੇ



ਹਨ। ਪਰ ਲੋਕ ਇਹ ਨਹੀਂ ਸੋਚਦੇ ਕਿ ਜਿਹੜੇ ਆਪ ਮੰਗ ਕੇ ਖਾਂਦੇ ਹਨ ਉਹ ਲੋਕਾਂ ਦਾ ਭਵਿੱਖ ਕੀ ਬਣਾ ਸਕਦੇ ਹਨ?

*ਖੁਸ਼ਹਾਲ ਸਿੰਘ ਮੱਲ, ਗੁੱਜਰਪੁਰ ਕਲਾਂ (ਨਵਾਂ ਸ਼ਹਿਰ)*

ਜੁਲਾਈ ਅੰਕ 'ਚ ਅਬਦੁਲ ਭਾਈ ਬਕਾਨੀ ਨਾਲ ਮੁਲਾਕਾਤ 'ਚ "ਧਰਮ ਮਨੁੱਖ ਨੂੰ ਤੋੜਦਾ ਹੈ" ਵਾਲੇ ਸ਼ਬਦ ਸੱਚ ਹਨ। ਆਸ ਕਰਦੀ ਹਾਂ ਕਿ ਅੱਗੇ ਤੋਂ ਅਜਿਹੀਆਂ ਮੁਲਾਕਾਤਾਂ ਜਾਰੀ ਰੱਖੋਗੇ। ਧਰਮ, ਮਨੁੱਖ ਅਤੇ ਤਰਕਸ਼ੀਲਤਾ, ਕੁਦਰਤ ਦਾ ਇੰਤਕਾਮ, ਵਰਖਾ ਦੇ ਹਰ ਬੂੰਦ ਸਾਂਭਣ ਵਰਗੇ ਆਰਟੀਕਲ ਛਪਦੇ ਰਹਿਣੇ ਚਾਹੀਦੇ ਹਨ। ਇਸਤਰੀ ਸੁਰੱਖਿਆ ਅਤੇ ਮੌਜੂਦਾ ਪ੍ਰਬੰਧ ਵੀ ਸਾਂਭਣਯੋਗ ਹੈ।

*ਮੀਨਾ ਓਹੜਪੁਰੀ*

ਜੁਲਾਈ ਅੰਕ 'ਚ ਅਬਦੁਲ ਭਾਈ ਬਕਾਨੀ ਨਾਲ ਮੁਲਾਕਾਤ, ਕਿਹੋ ਜਿਹੀ ਸਿੱਖਿਆ ਇਹ? ਆਦਿ ਲੇਖ ਜਾਣਕਾਰੀ ਭਰਪੂਰ ਸਨ। ਔਖੇ ਸ਼ਬਦਾਂ ਦੀ ਥਾਂ ਸੌਖੇ ਸ਼ਬਦਾਂ ਦੀ ਵਰਤੋਂ ਹੋਣੀ ਚਾਹੀਦੀ ਹੈ। ਇਸ ਨੂੰ ਹੋਰ ਰੌਚਕ ਬਣਾਓ ਤਾਂ ਕਿ ਇਹ ਅੰਧਵਿਸ਼ਵਾਸ਼ੀ ਅਤੇ ਭੋਲੀ ਭਾਲੀ ਜਨਤਾ ਦੀ ਪਹਿਲੀ ਪਸੰਦ ਬਣ ਜਾਵੇ।

*ਮਜਵੰਤ ਕੌਰ, ਲਖੇਵਾਲੀ (ਮੁਕਤਸਰ)*
*ਅਮਨਪਾਲ ਕੌਰ, ਘੁੱਕਿਆਂਵਾਲੀ (ਹਰਿਆਣਾ)*

ਜੁਲਾਈ ਅੰਕ ਪੜ੍ਹਕੇ ਜਿੰਨੀ ਖੁਸ਼ੀ ਹੋਈ ਉਨਾ ਹੀ ਦੁੱਖ। ਜੋ ਤਤਕਰੇ ਵਿਚ ਸੀ ਉਸ ਅਨੁਸਾਰ ਵਿਚ ਨਹੀਂ ਸੀ। ਕਈ ਪੇਜ ਦਹੁਰਾਏ ਗਏ ਸਨ, ਜੋ ਕਿ ਬਹੁਤ ਵੱਡੀ ਗਲਤੀ ਹੈ। ਕਿਰਪਾ ਕਰਕੇ ਇਸ ਬਾਰੇ ਧਿਆਨ ਦਿੱਤਾ ਜਾਵੇ। ਸੰਪਾਦਕੀ, ਖੋਖਲੀਆਂ ਭਵਿੱਖਬਾਣੀਆਂ, ਅਤੇ ਹੋਰ ਸਮੱਗਰੀ ਬਹੁਤ ਪਸੰਦ ਆਈ।

*ਗੁਰਜੰਟ ਸਿੰਘ, ਹਰਮਨ ਸਿੰਘ, ਪ੍ਰਭਜੋਤ ਕੌਰ, ਕਮਲੇਸ਼ ਕੌਰ,*
*ਪਿੰਡ ਨਸਰਾਲੀ (ਲੁਧਿਆਣਾ)*

ਮੈਗਜ਼ੀਨ 'ਚ ਨਿਖਾਰ ਆਇਆ ਹੈ। ਹਰ ਆਰਟੀਕਲ ਪੜ੍ਹਨ ਯੋਗ ਹੁੰਦਾ ਹੈ। ਕੇਸ ਰਿਪੋਰਟ ਸਿਰਫ ਇਕ ਹੀ ਦਿੱਤੀ ਜਾਵੇ। ਬੱਚਿਆਂ ਦਾ ਕੋਨਾ ਜਾਦੂ ਜਾਰੀ ਰੱਖੋ। ਫਰੰਟ ਪੰਨੇ ਉਤੇ ਡੀਜ਼ਾਈਨ ਨਾਲ ਢੁੱਕਵੀਂ ਕੁਟੇਸ਼ਨ ਜ਼ਰੂਰ ਲਿਖਿਆ ਕਰੋ ਜਿਵੇਂ ਜੁਲਾਈ ਅੰਕ 'ਚ ਦਿੱਤੀ ਹੈ। ਫਰੰਟ ਪੰਨੇ ਉਤੇ, ਜੇ ਹੋ ਸਕੇ ਤਾਂ ਤਤਕਰਾ "ਅੰਦਰ ਪੜ੍ਹੋ" ਵੀ ਦਿੰਤਾ ਜਾਵੇ।

*ਅਜੀਤ ਪ੍ਰਦੇਸੀ, ਰੋਪੜ*

ਮੈਂ ਜੁਲਾਈ ਅੰਕ ਪੜ੍ਹਕੇ ਆਪਣੇ ਪ੍ਰੀਵਾਰ ਨੂੰ ਵੀ ਪੜ੍ਹਾਇਆ। ਖੋਖਲੀਆਂ ਭਵਿੱਖਬਾਣੀਆਂ ਪੜ੍ਹਕੇ ਪਤਾ ਲੱਗਾ ਕਿ ਜੋਤਿਸ਼ ਲੋਕਾਂ ਨੂੰ ਬੇਵਕੂਫ ਬਣਾਉਣ ਤੋਂ ਵੱਧ ਕੁਝ ਨਹੀਂ। ਅਬਦੁਲ ਭਾਈ ਬਕਾਨੀ ਨਾਲ ਮੁਲਾਕਾਤ, ਕਿਹੋ ਜਿਹੀ ਸਿੱਖਿਆ ਹੈ ਇਹ?, ਧਰਮ, ਮਨੁੱਖ ਅਤੇ ਤਰਕਸ਼ੀਲਤਾ, ਕੁਦਰਤ ਦਾ ਇੰਤਕਾਮ, ਤੰਬਾਕੂ ਤੇ ਰੋਕ, ਸ਼ਹੀਦ ਊਧਮ ਸਿੰਘ ਦੀ ਸਮਾਧੀ, ਅੰਧਵਿਸ਼ਵਾਸ਼ ਕਾਰਨ ਦੇਸ਼ ਗੁਲਾਮ ਅਤੇ ਬੈਕਵਰਡ ਬਣਿਆ, ਵਰਖਾ ਦਾ ਹਰ ਬੂੰਦ ਸਾਂਭਣ ਦਾ ਯਤਨ ਕਰੀਏ, ਲੇਖ ਜਾਣਕਾਰੀ ਭਰਪੂਰ ਸਨ। ਮਿੰਨੀ ਕਹਾਣੀਆਂ ਬ੍ਰਹਮ ਗਿਆਨੀ ਅਤੇ ਜਟ ਦਾ ਤਰਕ ਵੀ ਵਧੀਆ ਲੱਗੀਆਂ। ਮਿੰਨੀ ਕਹਾਣੀਆਂ ਹੋਰ ਵੀ ਸ਼ਾਮਲ ਕਰਿਆ ਕਰੋ। ਇਸੇ ਤਰ੍ਹਾਂ ਪੁਨਰਜਨਮ ਦੀ ਕਹਾਣੀ ਪੜ੍ਹ ਕੇ ਹੈਰਾਨੀ ਹੁੰਦੀ ਹੈ ਕਿ ਕਿਵੇਂ ਇਕ ਦਾਦਾ ਆਪਣੇ ਪੋਤਰੇ ਨੂੰ ਗਲਤ ਰਾਹ ਤੇ ਧਕਦਾ ਹੈ। ਹਰ ਅਲੱਗ ਅਲੱਗ ਵਿਸ਼ਿਆਂ ਤੇ ਮੈਟਰ ਦਿਆ ਕਰੋ।

*ਗੁਰਦੀਪ ਸਿੰਘ ਅਤੇ ਪਰਿਵਾਰ*
*ਪਿੰਡ ਨਸਰਾਲੀ (ਲੁਧਿਆਣਾ)*

ਵਤਨੋਂ ਪਾਰ

ਜੁਲਾਈ ਅੰਕ 'ਚ ਜੋਤਿਸ਼ ਦੇ ਝੂਠ ਦਾ ਭਾਂਡਾ ਭੰਨਿਆ, ਬਹੁਤ ਹੀ ਅੱਛਾ ਲੱਗਿਆ। ਇਸ ਤੋਂ ਲੋਕਾਂ ਨੂੰ ਜਾਣੂ ਕਰਾਇਆ। ਅੱਜ ਕੱਲ ਕੈਨੇਡਾ ਵਿਚ ਜੋਤਿਸ਼ ਦਾ ਬੋਲਬਾਲਾ ਬਹੁਤ ਹੀ ਜ਼ੋਰਾਂ ਤੇ ਹੈ। ਹੋਰ ਤਾਂ ਹੋਰ ਟੀ.ਵੀ. ਤੇ ਵੀ ਇਸਦੀਆਂ ਐਡਜ਼ ਆਉਂਦੀਆਂ ਹੀ ਰਹਿੰਦੀਆਂ ਹਨ।

*ਜੋਗਿੰਦਰ ਸਿੰਘ, ਵਿਨੀਪੈਗ, ਕੈਨੇਡਾ*

ਪਿੰਡ ਐਹਨੋ (ਮਲੇਰਕੋਟਲਾ) ਦੇ

## ਪੁਸ਼ਪਿੰਦਰ ਨੂੰ ਮੁਕਤੀ

22 ਜੁਲਾਈ ਦੇ ਪੰਜਾਬੀ ਟ੍ਰਿਬਿਊਨ ਅਤੇ ਹੋਰ ਪੰਜਾਬੀ ਅਖਬਾਰਾਂ ਵਿਚ ਜਦੋਂ ਇਹ ਖਬਰ ਛਪੀ ਕਿ "ਹੈ ਕੋਈ ਪੁਸ਼ਪਿੰਦਰ ਨੂੰ ਮੁਕਤੀ ਦਿਵਾਉਣ ਵਾਲਾ?" ਤਾਂ ਜੋਨ ਬਰਨਾਲਾ ਦੀ ਹੰਗਾਮੀ ਮੀਟਿੰਗ ਵਿਚ ਇਸ 30 ਸਾਲਾ ਨੌਜੁਆਨ ਪੁਸ਼ਪਿੰਦਰ ਦਾ ਮਸਲਾ/ਕੇਸ ਨੂੰ ਹੱਲ ਕਰਨ ਲਈ ਤਿੰਨ ਮੈਂਬਰੀ ਟੀਮ ਬਲਬੀਰ ਲੌਂਗੋਵਾਲ, ਪਰਮ ਵੇਦ ਅਤੇ ਹਰਿੰਦਰ ਲਾਲੀ ਤੇ ਅਧਾਰਤ ਕਾਇਮ ਕੀਤੀ ਗਈ ਜਿਸ ਨੇ ਪੀੜਤ ਨੌਜੁਆਨ ਦੇ ਘਰ ਦਾ ਦੌਰਾ ਮਿਤੀ 25.7.04 ਨੂੰ ਕਰਕੇ ਕੇਸ ਦੀ ਜਾਂਚ ਕੀਤੀ ਜਿਸ ਦੌਰਾਨ ਬਾਕੀ ਪਹਿਲੂਆਂ ਤੋਂ ਇਲਾਵਾ ਇਸ ਪ੍ਰੀਵਾਰ ਦੇ ਮੈਂਬਰਾਂ ਤੋਂ ਵਿਸਥਾਰ ਵਿਚ ਪੁੱਛ-ਪੜਤਾਲ ਵੀ ਕੀਤੀ ਗਈ। ਸਿੱਟੇ ਵਜੋਂ ਕਿਸੇ ਭੂਤ-ਪ੍ਰੇਤ ਜਾਂ ਕਿਸੇ ਉਪਰੀ ਛਾਇਆ ਵਾਲੀ ਅਫਵਾਹ ਨੂੰ ਬਿਲਕੁਲ ਗਲਤ, ਮਨੋਕਲਪਿਤ ਅਤੇ ਅਰਥ ਰਹਿਤ ਸਾਬਤ ਕੀਤਾ ਗਿਆ। ਟੀਮ ਅਸਲੀ ਕਾਰਨ ਨੂੰ ਲੱਭਣ ਵਿਚ ਸਫਲ ਵੀ ਹੋ ਚੁੱਕੀ ਹੈ। ਕੁੱਝ ਨਾ ਟਾਲੇ ਜਾ ਸਕੇ ਕਾਰਨਾਂ ਕਰਕੇ ਵਿਸਥਾਰ ਵਿਚ ਦੱਸਣਾ ਮੁਨਾਸਿਬ ਨਹੀਂ ਹੈ। ਟੀਮ ਨੇ ਜ਼ਰੂਰਤ ਮੁਤਾਬਿਕ ਸੁਝਾਅ ਦਿਤੇ ਅਤੇ ਪੁਸ਼ਪਿੰਦਰ ਦਾ ਬਰਨਾਲੇ ਵਿਖੇ ਮਨੋਰੋਗਾਂ ਦੇ ਇਕ ਡਾਕਟਰ ਵਲੋਂ ਇਲਾਜ ਵੀ ਚੱਲ ਰਿਹਾ ਹੈ। ਅੱਜ ਕੱਲ ਪੁਸ਼ਪਿੰਦਰ ਕਾਫੀ ਸੁਖਾਲੀ ਜ਼ਿੰਦਗੀ ਜੀ ਰਿਹਾ ਹੈ ਅਤੇ ਕੁਝ ਦੇਰ ਹੋਰ ਡਾਕਟਰੀ ਇਲਾਜ ਚੱਲਣ ਉਪਰੰਤ ਨੌਂ ਬਰ ਨੌਂ ਹੋ ਜਾਵੇਗਾ। ਇਸ ਤੋਂ ਬਾਅਦ ਪਿੰਡ ਐਹਨੋ ਦੇ ਪਿੰਡ ਦੇ ਕਾਫੀ ਲੋਕਾਂ ਦੇ ਇਕੱਠ ਵਿਚ ਵੀ ਟੀਮ ਦੇ ਮੈਂਬਰਾਂ ਨੇ ਲੋਕਾਂ ਦੀ ਜਿਗਿਆਸਾ ਸ਼ਾਂਤ ਕਰਨ ਦੀ ਕੋਸ਼ਿਸ਼ ਕੀਤੀ। ਟੀਮ ਵਲੋਂ ਲੋਕਾਂ ਨੂੰ ਸਲਾਹ ਦਿੱਤੀ ਗਈ ਕਿ ਉਹ ਅਜਿਹੇ ਮਾਨਸਿਕ ਰੋਗਾਂ ਦੇ ਇਲਾਜ ਲਈ ਸਾਧਾਂ, ਸੰਤਾਂ, ਸੰਤਣੀਆਂ, ਚੇਲਿਆਂ, ਤਾਂਤਰਿਕਾਂ, ਜੋਤਸ਼ੀਆਂ ਪਾਸ ਆਪਣੀ ਲੁਟਾਈ ਕਰਾਉਣ ਦੀ ਬਜਾਏ ਤਰਕਸ਼ੀਲ ਸੁਸਾਇਟੀ ਦੇ ਸਹਿਯੋਗ ਨਾਲ ਵਿਗਿਆਨਕ ਵਿਧੀ ਅਨੁਸਾਰ ਇਲਾਜ ਕਰਾਉਣ ਦੀ ਆਦਤ ਪਾਉਣ।

ਰਿਪੋਰਟ : ਹਰਿੰਦਰ ਲਾਲੀ ਐਡਵੋਕੇਟ

## ਕ੍ਰਿਸ਼ਨ ਬਰਗਾੜੀ ਯਾਦਗਾਰੀ ਮਨੋਰੋਗ ਮਸ਼ਵਰਾ ਕੇਂਦਰ ਬਰਗਾੜੀ ਦੀ ਉਸਾਰੀ ਲਈ ਪ੍ਰਾਪਤ ਹੋਈ ਸਹਾਇਤਾ

| | |
|---|---|
| 1. ਡਾ. ਰਣਬੀਰ ਯਖ਼ਮੀ, ਮਨੋਰੋਗ ਵਿਭਾਗ, ਮੈਡੀਕਲ ਕਾਲਜ ਫਰੀਦਕੋਟ | 5000 ਰੁਪਏ |
| 2. ਸ਼੍ਰੀ ਅੰਮ੍ਰਿਤ ਜੋਸ਼ੀ, ਕੋਟਕਪੂਰਾ | 5000 ਰੁਪਏ |
| 3. ਸ਼੍ਰੀ ਰਾਜਪਾਲ ਸਿੰਘ, ਕੋਟਕਪੂਰਾ | 5000 ਰੁਪਏ |
| 4. ਸ਼੍ਰੀ ਅਵਤਾਰ ਗੋਂਦਾਰਾ | 2000 ਰੁਪਏ |
| 5. ਸ਼੍ਰੀ ਕਸਤੂਰੀ ਲਾਲ ਸਿੰਗਲਾ | 1000 ਰੁਪਏ |
| 6. ਸ਼੍ਰੀ ਜਸਮੇਲ ਸਿੰਘ ਬਰਾੜ | 1000 ਰੁਪਏ |
| 7. ਸ਼੍ਰੀ ਉਦੇਸ਼ ਕੱਕੜ | 1000 ਰੁਪਏ |
| 7. ਸ਼੍ਰੀ ਸੁਰਿੰਦਰ ਕੁਮਾਰ ਸ਼ਰਮਾ | 1000 ਰੁਪਏ |
| 8. ਸ਼੍ਰੀ ਸੁਰਿੰਦਰ ਸੰਧੂ | 500 ਰੁਪਏ |
| 9. ਸ਼੍ਰੀ ਬੀ. ਐਸ. ਬਰਾੜ | 500 ਰੁਪਏ |
| 10. ਸ਼੍ਰੀ ਗੁਰਚਰਨ ਸਿੰਘ | 500 ਰੁਪਏ |
| 11. ਸ਼੍ਰੀ ਨਰਿੰਦਰ ਬੈੜ੍ਹ | 500 ਰੁਪਏ |
| 12. ਸ਼੍ਰੀ ਸੰਤੋਖ ਮਿਨਹਾਸ | 500 ਰੁਪਏ |
| 13. ਡਾ. ਪਰਮਜੀਤ ਸਿੰਘ ਬਰਾੜ | 500 ਰੁਪਏ |
| 14. ਸ਼੍ਰੀ ਸੂਰਜ ਭਾਨ | 500 ਰੁਪਏ |
| 15. ਪ੍ਰੋ. ਪਰਮਿੰਦਰ ਤੱਗੜ | 500 ਰੁਪਏ |
| 16. ਪ੍ਰੋ. ਪ੍ਰੀਤਮ ਸਿੰਘ ਭੰਗੂ | 500 ਰੁਪਏ |
| 17. ਸ਼੍ਰੀ ਰਾਜਿੰਦਰ ਜੱਸਲ | 500 ਰੁਪਏ |
| 18. ਸ਼੍ਰੀ ਤਰਲੋਕ ਸਿੰਘ ਮਿਨਹਾਸ | 500 ਰੁਪਏ |
| 19. ਸ਼੍ਰੀ ਗੁਰਜੀਵਨ ਸਿੰਘ | 500 ਰੁਪਏ |
| 20. ਸ਼੍ਰੀ ਜਗਸੀਰ ਸਿੰਘ ਖਾਰਾ | 200 ਰੁਪਏ |

## ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਸਹਾਇਤਾ

| | |
|---|---|
| 1. ਹਰਬੰਸ ਲਾਲ ਸਕੱਤਰ ਬਰੇਟਾ ਇਕਾਈ (ਮਾਤਾ ਦਵਾਰਕੀ ਦੇਵੀ ਦੇ ਸ਼ੋਕ ਸਮਾਗਮ ਤੇ) | 500 ਰੁਪਏ |
| 2. ਮੇਜਰ ਸਿੰਘ ਸੇਵਾ ਮੁਕਤ ਏ.ਡੀ.ਓ., (ਸਾਬਕਾ ਸਰਪੰਚ ਪਾਲ ਸਿੰਘ ਦਾ ਯਾਦ ਵਿਚ) | 500 ਰੁਪਏ |
| 3. ਦਲੀਪ ਸਿੰਘ ਮਹਿਲ ਕਲਾਂ ਦੇ ਪ੍ਰੀਵਾਰ ਵੱਲੋਂ ਉਨ੍ਹਾਂ ਦੇ ਸ਼ੋਕ ਸਮਾਗਮ 'ਤੇ | 500 ਰੁਪਏ |
| 4. ਜ਼ਰਨੈਲ ਕ੍ਰਾਂਤੀ, ਇਕਾਈ ਮੁਹਾਲੀ, (ਆਪਣੀ ਪੋਤਰੀ ਅਰਸ਼ਦੀਪ ਦੇ ਜਨਮ ਦਿਨ ਤੇ) | 500 ਰੁਪਏ |

### ਇਕਾਈ ਸੁਨਾਮ ਨੂੰ ਸਹਾਇਤਾ

ਨਿਰਵੈਰ ਸਿੰਘ, ਵੁਲਵਰਹੈਮਪਟਨ, ਇੰਗਲੈਂਡ ਨੇ ਇਕਾਈ ਸੁਨਾਮ ਲਈ 10,000 (ਦਸ ਹਜ਼ਾਰ) ਰੁਪਏ ਦੀ ਸਹਾਇਤਾ ਭੇਜੀ ਹੈ।

### ਰੋਪੜ ਇਕਾਈ ਨੂੰ ਸਹਾਇਤਾ

ਸ: ਜਸਵੀਰ ਸਿੰਘ ਪੁੱਤਰ ਮਰਹੂਮ ਅਮਰ ਸਿੰਘ, ਪਿੰਡ ਭੂਰੜੇ (ਰੋਪੜ) ਨੇ ਇਕਾਈ ਰੋਪੜ ਨੂੰ ਸੱਤ ਸੌ (700) ਰੁਪੈ ਸਹਾਇਤਾ ਵਜੋਂ ਦਿੱਤੇ।

## ਤਰਕਸ਼ੀਲ ਭਵਨ, ਬਠਿੰਡਾ, ਲਈ ਸਹਾਇਤਾ

| | |
|---|---|
| 1. ਅਵਤਾਰ ਸਿੰਘ ਐਡਵੋਕੇਟ, ਤਲਵੰਡੀ ਸਾਬੋ | 1000 ਰੁਪਏ |
| 2. ਹਰਜਿੰਦਰ ਕਪੂਰ ਬਰਾਂਚ ਮੈਨੇਜਰ ਕੋਟਕਪੂਰਾ | 500 ਰੁਪਏ |
| 3. ਬਲਦੇਵ ਸਿੰਘ ਬਰਾਂਚ ਮੈਨੇਜਰ ਬਾਘਾ ਪੁਰਾਣਾ | 500 ਰੁਪਏ |
| 4. ਬਲਵਿੰਦਰ ਸਿੰਘ ਬਰਾਂਚ ਮੈਨੇਜਰ ਅਤੇ ਸਟਾਫ ਯੂਨਾਈਟਡ ਇੰਡੀਆ ਬੀਮਾ ਕੰਪਨੀ ਮਾਨਸਾ | 2000ਰੁਪਏ |
| 5. ਰਣਬੀਰ ਸਿੰਘ ਸੇਵਾ ਮੁਕਤ ਸ.ਸ.ਮਾਸਟਰ ਪਿੰਡ ਜੱਸੀ ਬਾਗ ਵਾਲੀ | 500 ਰੁਪਏ |
| 6. ਰਾਜ ਮੈਡੀਕੋਜ, ਪਾਵਰ ਹਾਊਸ, ਬਠਿੰਡਾ ਰਾਹੀਂ | 1000ਰੁਪਏ |
| 7. ਗੁਰਮੇਲ ਸਿੰਘ ਈ.ਟੀ.ਟੀ. ਫੁੱਲੋ ਮਿੱਠੀ | 500 ਰੁਪਏ |
| 8. ਰਾਜ ਕੁਮਾਰ ਇਨਸਪੈਕਟਰ ਪਨਸਪ ਸੰਗਤ | 500 ਰੁਪਏ |
| 9. ਅਵਤਾਰ ਸਿੰਘ ਜੇਠੂ ਕੇ | 500 ਰੁਪਏ |
| 10. ਸ਼ਮਸ਼ੇਰ ਸਿੰਘ ਢਿਲੋਂ ਸਟੂਡੀਓ ਬਠਿੰਡਾ | 500 ਰੁਪਏ |
| 11. ਸਰਬਜੀਤ ਸਿੰਘ ਇਨਕਮ ਟੈਕਸ ਅਫਸਰ, ਨੈਸ਼ਨਲ ਇਨਸ਼ਿਉਰੈਂਸ, ਬਠਿੰਡਾ | 500 ਰੁਪਏ |
| 12. ਰਮੇਸ਼ ਕੁਮਾਰ ਏ. ਏ. ਓ. ਯੂਨਾਈਟਿਡ ਇੰਡੀਆ ਮਲੋਟ | 500 ਰੁਪਏ |
| ਕੁੱਲ ਜੋੜ : | 8500 ਰੁਪਏ |
| ਪਿਛਲਾ ਜਮਾਂ : | 94950 ਰੁਪਏ |
| ਕੁੱਲ ਜੋੜ : | 103450 ਰੁਪਏ |

*ਵੱਲੋਂ: ਗਿਆਨ ਸਿੰਘ ਵਿਤ ਸਕੱਤਰ, ਇਕਾਈ ਬਠਿੰਡਾ।*

## ਲਾਈਫ ਮੈਂਬਰਸ਼ਿੱਪ

810. ਲਵਪ੍ਰੀਤ ਪੁੱਤਰ ਕਰਮਜੀਤ ਸਿੰਘ ਪੁੱਤਰ ਰਾਮ ਧਨ ਪਿੰਡ ਤੇ ਡਾਕ: ਥਰਾਜ, ਤਹਿ: ਬਾਘਾ ਪੁਰਾਣਾ(ਮੋਗਾ) .

811. ਸੁਪਿੰਦਰ ਸਿੰਘ ਪੁੱਤਰ ਸ੍ਰੀ ਕੁਲਦੀਪ ਸਿੰਘ ਸੂਬੇਦਾਰ, ਪਿੰਡ ਤੇ ਡਾਕ: ਘਨੌਲੀ, ਜ਼ਿਲਾ ਰੋਪੜ

812. ਡਾ: ਬਲਬੀਰ ਚੌਹਾਨ, ਚੌਹਾਨ ਹਸਪਤਾਲ ਐਂਡ ਈ.ਈ.ਜੀ. ਸੈਂਟਰ ਸਾਹਮਣੇ ਅਲਾਈਟ ਸਿਨੇਮਾ, ਫਗਵਾੜਾ - 144401

813. ਉਪਿੰਦਰ ਸਿੰਘ ਆਰ. ਟੀ. ਐਸ. ਨੰ:4, ਦਰੋਂਪਦੀ, ਜੇ.ਡੀ.ਵੂਮੈਨ ਕਾਲਜ ਦੇ ਪਿੱਛੇ, ਪਟਨਾ-800023 (ਬਿਹਾਰ)

814. ਨਸੀਬ ਚੰਦ ਪੁੱਤਰ ਸ੍ਰੀ ਸੋਮ ਨਾਥ, ਗਲੀ ਨੰ:16, ਕਰਿਸ਼ਨਾ ਨਗਰ, ਅਮਲੋਹ ਰੋਡ, ਖੰਨਾ

815. ਭੀਮ ਰਾਜ ਗੋਇਲ, ਮਕਾਨ ਨੰ: ਬੀ-11-2436 ਸਾਹਮਣੇ ਆਟਾ ਚੱਕੀ, ਰਾਮ ਬਾਗ ਦੇ ਪਿੱਛੇ, ਬਰਨਾਲਾ

816. ਰਜਿੰਦਰ ਸਿੰਘ ਪੁੱਤਰ ਲੇਖ ਸਿੰਘ, ਪਿੰਡ ਤੇ ਡਾਕ: ਬਬਰਪੁਰ, ਜ਼ਿਲਾ ਲੁਧਿਆਣਾ-141119

817. ਇੰਡੀਅਨਜੀਤ ਕੌਰ ਸਪੁੱਤਰੀ ਮਾ. ਜਰਨੈਲ ਸਿੰਘ ਖਹਿਰਾ, ਪਿੰਡ ਤੇ ਡਾਕ: ਨਲ੍ਹ, ਵਾਇਆ ਲੋਹੀਆਂ ਖਾਸ, ਜ਼ਿਲਾ ਜਲੰਧਰ

818. ਮਿ: ਐਸ. ਪੀ. ਗੋਇਲ, ਡੀ.ਆਈ.ਓ., ਐਨ.ਆਈ.ਸੀ., ਜ਼ਿਲਾ ਕੰਪਿਊਟਰ ਸੈਂਟਰ, ਮਿੰਨੀ ਸਕੱਤਰੇਤ, ਸਿਰਸਾ (ਹਰਿਆਣਾ)



ਪਹਿਰੇਦਾਰਾਂ ਵੱਲ ਇਸ਼ਾਰਾ ਕਰਕੇ ਕਿਹਾ,"ਕੁਮਾਰ! ਉਹ ਬਾਹਰਵਾਰ ਰਾਜ-ਦਰਬਾਰ ਦੇ ਦੁਆਰ-ਪਾਲ ਖੜ੍ਹੇ ਹਨ।"

"ਦੁਆਰ ਪਾਲ! ਅਰਥਾਤ ਉਹ ਬੂਹੇ ਨੂੰ ਪਾਲਦੇ ਹਨ ਜਾਂ ਆਪ ਬੂਹੇ ਤੇ ਪਲਦੇ ਹਨ? ਪਰ ਇੰਜ ਤਣੇ ਖਲੋਤੇ ਹਨ ਕਿ ਉਨ੍ਹਾਂ ਦਾ ਨਾਂ ਦੁਆਰ-ਥੰਮ੍ਹ ਹੋਣਾ ਚਾਹੀਦਾ ਹੈ।" ਰਾਜ-ਕੁਮਾਰ ਨੇ ਟਿੱਪਣੀ ਕੀਤੀ ਤੇ ਪੁੱਛਿਆ,"ਇਹ ਕੀ ਕੰਮ ਕਰਦੇ ਹਨ, ਸ੍ਰੀਮਾਨ।"

"ਦਰਬਾਰ ਦੇ ਦਰਵਾਜ਼ੇ ਅੱਗੇ ਖਲੋਣਾ ਅਤੇ ਆਉਣ ਯੋਗ ਪੁਰਸ਼-ਇਸਤਰੀ ਨੂੰ ਅੰਦਰ ਆਉਣ ਦੇਣਾ।" ਰਾਜ-ਪ੍ਰੋਹਿਤ ਅੰਦਰੋ ਔਖਾ ਹੋ ਰਿਹਾ ਸੀ। ਰਾਜਾ ਵੀ ਕੁੱਝ ਕੁੱਝ ਔਖਾ ਸੀ ਤੇ ਕੁੱਝ ਕੁੱਝ ਸ਼ਰਮਿੰਦਾ। ਉਹ ਕੁੱਝ ਕੁੱਝ ਰਾਜ-ਪ੍ਰੋਹਿਤ ਦੇ ਉੱਸਲਵੱਟਿਆਂ 'ਚੋਂ ਸਵਾਦ ਵੀ ਲੈ ਰਿਹਾ ਸੀ।

"ਕੀ ਲੋਕ ਆਪਣੀ ਮਰਜ਼ੀ ਨਾਲ ਰਾਜ ਦਰਬਾਰ ਵਿਚ ਨਹੀਂ ਆ ਸਕਦੇ?"

"ਨਹੀਂ ਕੁਮਾਰ, ਸਗੋਂ ਇਸ ਤੋਂ ਉਲਟ ਰਾਜਾ ਤੇ ਰਾਜ ਦਰਬਾਰੀ ਲੋਕਾਂ ਵਿਚ ਜਾ ਸਕਦੇ ਹਨ।" ਰਾਜ ਪ੍ਰੋਹਿਤ ਨੇ ਕਿਹਾ।

"ਅਜੀਬ ਹੈ! ਅੱਛਾ ਇਹ ਲੋਕ ਕੀ ਕੰਮ ਕਰਦੇ ਹਨ?" ਰਾਜ ਕੁਮਾਰ ਨੇ ਹੈਰਾਨ ਹੋ ਕੇ ਪੁੱਛਿਆ! ਰਾਜ ਕੁਮਾਰ ਦੇ ਪ੍ਰਸ਼ਨ ਤੋਂ ਸਭ ਨੂੰ ਸੁਖ ਦਾ ਸਾਹ ਆਇਆ ਤਾਂ ਪ੍ਰੋਹਿਤ ਨੇ ਉੱਤਰ ਦਿੱਤਾ, "ਲੋਕ ਅਰਥਾਤ ਪਰਜਾ ਉਹੋ ਕੁਝ ਕਰਦੀ ਹੈ ਜੋ ਰਾਜ ਤੇ ਧਰਮ ਚਾਹੁੰਦੇ ਹਨ।"

" ਮੈਂ ਸਮਝ ਲਿਆ ਪਰ ਪਰਜਾ ਕਿਉਂ ਚਾਹ ਨਹੀਂ ਸਕਦੀ ਅਤੇ ਰਾਜਾ ਤੇ ਧਰਮ ਕਿਉਂ ਕੁਝ ਨਹੀਂ ਕਰਦੇ?" ਰਾਜ ਕੁਮਾਰ ਨੇ ਮਨ ਆਇਆ ਪ੍ਰਸ਼ਨ ਕੀਤਾ।

ਰਾਜੇ ਨੇ ਪ੍ਰੋਹਿਤ ਦੀਆਂ ਅੱਖਾਂ ਵੱਲ ਤੱਕਿਆ ਅਤੇ ਦਰਬਾਰੀਆਂ ਨੇ ਇਕ-ਦੂਜੇ ਦੀਆਂ ਅੱਖਾਂ ਵਿਚ ਉੱਤਰ ਟੋਲਿਆ। ਰਾਜ-ਪ੍ਰੋਹਿਤ ਨੇ ਖਿਝੇ ਹੋਏ ਮਨ ਤੇ ਦੁੱਖ ਦੀ ਆਵਾਜ਼ ਵਿਚ ਉੱਤਰ ਦਿੱਤਾ,"ਕਿਉਂਕਿ ਆਦਿ ਕਾਲ ਤੋਂ ਇੰਜ ਹੀ ਚਲਦਾ ਆਇਆ ਹੈ।"

"ਮੈਨੂੰ ਸੰਦੇਹ ਹੈ ਰਾਜ ਗੁਰੂ! ਫਿਰ ਸੋਚ ਕੇ ਦੱਸੋ। ਕੀ ਆਦਿ ਕਾਲ ਤੋਂ ਇੰਨ-ਬਿੰਨ ਹੀ ਚੱਲ ਰਿਹਾ ਹੈ?"

ਪ੍ਰੋਹਿਤ ਨੂੰ ਧਰਮ ਅਤੇ ਰਾਜੇ ਬਾਰੇ ਇਹ ਸੰਦੇਸ਼ ਚੰਗਾ ਨਹੀਂ ਲੱਗਾ "ਕੁਮਾਰ ਰਾਜ ਤੇ ਧਰਮ ਵਿਸ਼ਵਾਸ਼ ਉਪਰ ਟਿਕੇ ਹੋਏ ਹਨ। ਸੰਦੇਹ ਕਰਨ ਨਾਲ ਰਾਜ ਤੇ ਧਰਮ ਦੀ ਹਾਨੀ ਹੁੰਦੀ ਹੈ।"

"ਮੈਂ ਸਮਝ ਗਿਆ ਗੁਰੂ ਜੀ, ਕਿ ਰਾਜ ਤੇ ਧਰਮ ਸੰਦੇਹ ਕਰ ਸਕਦੇ ਹਨ, ਜਰ ਨਹੀਂ ਸਕਦੇ। ਕੀ ਮੈਂ ਠੀਕ ਹਾਂ?"

ਰਾਜ-ਪ੍ਰੋਹਿਤ ਦੇ ਭਰਵੱਟੇ ਠੂੰਹੇ ਦੇ ਡੰਗ ਵਾਂਗ ਤਣ ਗਏ। ਰਾਜੇ ਦਾ ਮੂੰਹ ਪੱਕੇ ਟਮਾਟਰ ਵਾਂਗ ਲਾਲ ਸੂਹਾ ਹੋ ਗਿਆ। ਅਮੀਰਾਂ-ਵਜ਼ੀਰਾਂ ਦੇ ਮੂੰਹ ਅੱਡੇ ਗਏ। ਤਾਂਹੀਓਂ ਹੀ, ਰਾਜ-ਪ੍ਰੋਹਿਤ ਦੀ ਗਰਜ਼ ਨਾਲ ਰਾਜ-ਭਵਨ ਗੂੰਜ ਪਿਆ, "ਹੇ ਰਾਜਨ, ਹੇ ਸਭਾ ਜਨ! ਮੈਂ ਭਵਿੱਖਬਾਣੀ ਕਰਦਾ ਹਾਂ ਇਹ ਬਾਲਕ ਰਾਜ ਤੇ ਧਰਮ ਲਈ ਕਲੰਕ ਸਿੱਧ ਹੋਵੇਗਾ। ਮੇਰਾ ਅਨੁਰੋਧ ਹੈ, ਇਸ ਬਾਲਕ ਨੂੰ ਰਾਜ-ਅਧਿਕਾਰ ਤੋਂ ਮੁਕਤ ਕਰਕੇ ਹੱਥ-ਪੈਰ ਬੰਨ ਕੇ ਅੰਨ੍ਹੇ ਖੂਹ ਵਿਚ ਸੁੱਟਦਾ ਚਾਹੀਦਾ ਹੈ ਜਾਂ ਇਸਨੂੰ ਖਾਰੇ ਸਮੁੰਦਰ ਵਿਚ ਸੁੱਟਣਾ ਜਾਂ ਅਗਨ-ਭੇਂਟ ਕਰਨਾ ਪਵੇਗਾ।"

ਕੁਮਾਰ ਨੂੰ ਪਹਿਲੀ ਵਾਰ ਦੇਖ ਕੇ ਰਾਜੇ ਦਾ ਮੋਹ ਪੈ ਗਿਆ ਸੀ। ਉਸ ਦੇ ਪ੍ਰਸ਼ਨਾਂ ਨਾਲ ਮੋਹ ਭੰਗ ਹੁੰਦਾ ਜਾ ਰਿਹਾ ਸੀ। ਆਪਦੀ ਅੰਸ਼ ਦਾ ਅੰਤ ਸੁਣ ਕੇ ਉਸ ਅੰਦਰ ਰਾਜ-ਸੰਕਟ ਪੈਦਾ ਹੋ ਗਿਆ। ਰਾਜ-ਪ੍ਰੋਹਿਤ ਨੇ ਦਰਬਾਰੀਆਂ ਵੱਲ ਮੂੰਹ ਘੁੰਮਾਉਂਦਿਆਂ ਕਿਹਾ ਕਿ ਇਸ ਬਾਲਕ ਨੇ ਰਾਜ-ਸੰਕਟ ਅਤੇ ਧਰਮ-ਸੰਕਟ ਪੈਦਾ ਕੀਤਾ ਹੈ। ਇਹ ਜਿਹਾ ਹੋਇਆ ਜਿਹਾ ਨਾ-ਹੋਇਆ! ਪਿਤਾ-ਪੁਰਖੀਅਤ ਕਹਿੰਦੀ ਹੈ ਜਦੋਂ ਵੰਸ਼-ਹੀਣ ਰਾਜਾ ਬਿਰਧ ਜਾਂ ਨਿਪੁੰਸਕ ਹੋਵੇ ਤਾਂ ਕਿਸੇ ਸੂਰਮੇ ਤੋਂ ਵੀਰਜ ਦਾਨ ਲੈ ਕੇ ਵੀ ਰਾਜ-ਵੰਸ਼ ਤੋਰਿਆ ਜਾਂਦਾ ਹੈ। ਇਸ ਲਈ ਇਸ ਬਾਲਕ ਨੂੰ ਭਸਮ ਕਰਨ ਲਈ ਚੰਡਾਲਾਂ ਦੇ ਹਵਾਲੇ ਕੀਤਾ ਜਾਵੇ।"

"ਪਰ ਮੈਂ ਪਿਤਾ-ਪੁਰਖੀਅਤ ਉਪਰ ਤਾਂ ਕੋਈ ਸੰਦੇਹ ਨਹੀਂ ਕੀਤਾ।"

ਸੁਣਦਿਆਂ ਹੀ ਰਾਜ-ਪ੍ਰੋਹਿਤ ਨੇ ਰਾਜ ਕੁਮਾਰ ਨੂੰ ਪ੍ਰਣਾਮ ਕੀਤਾ। ਰਾਜੇ ਨੇ ਉੱਠ ਕੇ ਉਸਨੂੰ ਹਿੱਕ ਨਾਲ ਲਾਇਆ।

ਕੁੱਝ ਵਰ੍ਹਿਆਂ ਮਗਰੋਂ ਜਦੋਂ ਰਾਜਕੁਮਾਰ ਕੋਈ ਵੱਡੀ ਮੱਲ ਮਾਰ ਕੇ ਮੁੜਿਆ ਤਾਂ ਸ਼ਾਹੀ ਸਵਾਗਤ ਲਈ ਆਏ ਰਾਜੇ ਨੂੰ ਜੱਫੀ ਵਿਚ ਲੈਂਦਿਆਂ ਹੀ ਰਾਜਕੁਮਾਰ ਨੇ ਪਾਰ ਬੁਲਾਇਆ। ਰਾਜਕੁਮਾਰ ਨਾਲ ਮਿਲੇ ਹੋਏ ਰਾਜ-ਪ੍ਰੋਹਿਤ ਦੇ ਚੇਲੇ ਨੇ ਆਪਣੇ ਗੁਰੂ ਦਾ ਸਿਰ ਲਾਹ ਕੇ ਰਾਜਕੁਮਾਰ ਦੇ ਪੈਰਾਂ ਵਿਚ ਰੱਖ ਦਿੱਤਾ। ਉਹ ਰਾਜ ਦਾ ਵਜ਼ੀਰ ਬਣਿਆ।

ਰਾਜ ਸਿੰਘਾਸਨ ਤੇ ਬੈਠਦਿਆਂ ਹੀ ਰਾਜਕੁਮਾਰ ਨੇ ਐਲਾਨ ਕੀਤਾ,"ਮੈਂ ਪਿਤਾ ਪੁਰਖੀ ਪਰੰਪਰਾ ਅਨੁਸਾਰ ਰਾਜ ਦਾ ਧਰਮ ਪਾਲਿਆ ਅਤੇ ਧਰਮ ਦੀ ਨੀਤੀ ਨਿਭਾਈ ਹੈ ਹੁਣ ਰਾਜ ਮੇਰਾ ਹੈ।"

*(ਵਿਅੰਗ ਸੰਗ੍ਰਹਿ "ਟੋਕ ਟਕੋਰ" ਵਿਚੋਂ)*

ਸ਼ਹੀਦੇ ਆਜ਼ਮ ਭਗਤ ਸਿੰਘ ਦੇ ਜਨਮ ਦਿਨ 28 ਸਤੰਬਰ ਨੂੰ ਉਨ੍ਹਾਂ ਦੇ ਸੁਪਨਿਆਂ ਵਾਲੇ ਲੁੱਟ-ਰਹਿਤ, ਅਜ਼ਾਦ ਅਤੇ ਖੁਸ਼ਹਾਲ ਸਮਾਜ ਦੀ ਸਿਰਜਣਾ ਵੱਲ ਵਧਣ ਲਈ ਸੂਬਾ ਕਮੇਟੀ ਹਰ ਇਕਾਈ ਨੂੰ ਇਸ ਦਿਨ ਨੂੰ "ਵਿਸ਼ੇਸ਼ ਮੈਗਜੀਨ ਦਿਵਸ" ਮਨਾਉਣ ਦਾ ਸੱਦਾ ਦਿੰਦੀ ਹੈ। ਹਰ ਇਕਾਈ ਵੱਧ ਤੋਂ ਵੱਧ ਚੰਦੇ ਕੱਟਕੇ ਇਸਨੂੰ ਇੱਕ ਪ੍ਰਣ ਵਜੋਂ ਨਿਭਾਏਗੀ । ਸੂਬਾ ਕਮੇਟੀ ਨੂੰ ਇਹੀ ਆਸ਼ਾ ਹੈ।

ਜਿਲਦ ਨੰ: 3 ਰਜ਼ਿ ਨੰ: PUNPUN/2002/5393 ਅੰਕ ਨੰ: 5

ਕਹਾਣੀ

# ਰਾਜ-ਧਰਮ ਅਤੇ ਧਰਮ-ਨੀਤੀ

ਕਿਰਪਾਲ ਸਿੰਘ ਅਜ਼ਾਦ

ਬੁੱਢੇ ਵਾਰੇ ਇਕ ਰਾਜੇ ਦੇ ਘਰ ਪੁੱਤ ਜੰਮਿਆ। ਏਕਾਂਤਵਾਸ ਵਿਚੋਂ ਨਿਕਲ ਕੇ ਆਏ ਇਕ ਗਿਆਨੀ-ਧਿਆਨੀ ਨੇ ਕਿਹਾ ਕਿ ਇਹ ਬਾਲਕ ਕਦੇ ਨਾ ਦੇਖੀ-ਸੁਣੀ ਪ੍ਰਤਿਭਾ ਵਾਲਾ ਹੋਵੇਗਾ - ਅਜਿੱਤ! ਇਸਨੂੰ ਕਿਸੇ ਤੋਂ ਪੜ੍ਹਨ ਸਿੱਖਣ ਦੀ ਲੋੜ ਨਹੀਂ। ਇਸ ਲਈ ਇਸਨੂੰ ਪ੍ਰਾਕ੍ਰਿਤਕ ਆਲੇ-ਦੁਆਲੇ ਵਿਚ ਉਸੇ ਤਰ੍ਹਾਂ ਪਲਣ ਦਿਓ ਜਿਵੇਂ ਸਾਡੇ ਆਦਿ-ਪੁਰਖੇ ਰਹਿੰਦੇ ਸਨ। ਰਾਜੇ ਨੇ ਦਿਲ 'ਤੇ ਪੱਥਰ ਰੱਖਕੇ ਉਸਨੂੰ ਦੂਰ ਕਿਸੇ ਨਿਰਜਨ ਥਾਂ ਭੇਜ ਦਿੱਤਾ।

ਵੱਡਾ ਹੋਇਆ ਤਾਂ ਉਸਨੂੰ ਵਾਜਿਆਂ-ਗਾਜਿਆਂ ਨਾਲ ਰਾਜ ਦਰਬਾਰ ਵਿਚ ਲਿਆਂਦਾ ਗਿਆ। ਉਸਨੂੰ ਵੇਖ ਵੇਖ ਅੱਖਾਂ ਅਜੇ ਰੱਜੀਆਂ ਨਹੀਂ ਸਨ ਕਿ ਉਸਦੇ ਮੁਖਾਰਬਿੰਦ ਤੋਂ ਕੁੱਝ ਸੁਣਨ ਲਈ ਸਭ ਦਾ ਕੰਨ ਰਸ ਜਾਗ ਪਿਆ।

ਰਾਜ ਗੁਰੂ ਨੇ ਉੱਠਕੇ ਕਿਹਾ "ਰਾਜਕੁਮਾਰ! ਇਹ ਮਹਾਰਾਜਾ ਅਧਿਰਾਜ ਸ਼ਾਹਾਂ ਦੇ ਸ਼ਾਹ ਵਗੈਰਾ ਵਗੈਰਾ...ਤੁਹਾਡੇ ਪਿਤਾ ਹਨ।"

ਕੁਮਾਰ ਨੇ ਰਾਜੇ ਵਲ ਤਕ ਕੇ ਸਿਰ ਨਿਵਾਇਆ। ਦਰਬਾਰ ਵਲ ਤੱਕਿਆ, ਦਰਬਾਰੀਆਂ ਵਲ ਤੱਕਿਆ ਤੇ ਫੇਰ ਰਾਜ-ਗੁਰੂ ਵਲ ਮੁਸਕਰਾ ਕੇ ਕਿਹਾ "ਇਹ ਇਕ ਸੰਯੋਗ ਹੈ ਕਿ ਮੈਂ ਇਕ ਰਾਜਕੁਮਾਰ ਹਾਂ।"

ਰਾਜਾ, ਰਾਜਗੁਰੂ ਤੇ ਰਾਜ ਦਰਬਾਰੀ ਉਨ੍ਹਾਂ ਦੇ ਸ਼ਬਦਾਂ ਤੇ ਅਦਾਇਗੀ ਤੇ ਹੀ ਇੰਨੇ ਮੋਹੇ ਗਏ ਕਿ ਸ਼ਬਦਾਰਥ-ਭਾਵਾਰਥ ਵਲ ਕਿਸੇ ਦਾ ਧਿਆਨ ਹੀ ਨਾ ਗਿਆ।

ਰਾਜ-ਗੁਰੂ ਨੇ ਹੱਥ ਆਪਣੀ ਹਿੱਕ ਵੱਲ ਲਿਜਾਂਦਿਆਂ ਝੁਕ ਕੇ ਕਿਹਾ "ਰਾਜਕੁਮਾਰ ਮੈਂ ਤੁਹਾਡਾ ਗੁਰੂ ਹਾਂ, ਰਾਜ-ਪ੍ਰੋਹਿਤ ਹਾਂ।"

ਕੁਮਾਰ ਨੇ ਝੁਕ ਕੇ ਕਿਹਾ "ਇਹ ਕਿਸੇ ਕੁਦਰਤੀ ਰਿਸ਼ਤੇ ਦਾ ਨਾਂ ਨਹੀਂ ਜਾਪਦਾ। ਤੁਸੀਂ ਕੀ ਕਾਰਜ ਕਰਦੇ ਹੋ ਭੱਦਰਪੁਰਸ਼?"

ਰਾਜ-ਪ੍ਰੋਹਿਤ ਨੇ ਠੰਠਬਰ ਕੇ ਕਿਹਾ, "ਮੈਂ ਵਿਵਸਥਾ ਦਾ ਦਸਤੂਰ ਦਸਦਾ ਹਾਂ। ਧਰਮ ਕੀ ਹੈ, ਦਸਦਾ ਹਾਂ।"

"ਅੱਛਾ? ਪਰ ਜਿੱਥੇ ਮੈਂ ਪਹਿਲਾਂ ਸਾਂ ਉਥੇ ਕੋਈ ਧਰਮ ਨਹੀਂ ਸੀ। ਕੋਈ ਵਿਵਸਥਾ ਦੇਣ ਵਾਲਾ ਵੀ ਨਹੀਂ ਸੀ ਪਰ ਸਭ ਕੁਝ ਠੀਕ ਚਲਦਾ ਸੀ।"

"ਰਾਜਕੁਮਾਰ ਤੁਸੀਂ ਠੀਕ ਹੋ ਪਰ ਉਥੇ ਕੁਦਰਤ ਦਾ ਰਾਜ ਤੇ ਪ੍ਰਾਕ੍ਰਿਤਕ ਧਰਮ ਸੀ।" ਰਾਜ-ਪ੍ਰੋਹਿਤ ਨੇ ਪੇਸ਼ੇਵਰਾਨਾ ਧੀਰਜ ਨਾਲ ਅੰਦਰਲੀ ਕਾਹਲ ਨੂੰ ਦਬਾ ਕੇ ਕਿਹਾ।

" ਜੀ ਮੈਂ ਸਮਝ ਗਿਆਂ।" ਕੁਮਾਰ ਨੇ ਕਿਹਾ।

ਰਾਜ-ਪ੍ਰੋਹਿਤ ਨੇ ਆਪਣੇ ਤਰਕ ਦੀ ਜਿੱਤ ਹੁੰਦੀ ਦੇਖ ਕੇ ਪੁੱਛਿਆ, "ਰਾਜ-ਕੁਮਾਰ ਬਹੁਤ ਤੀਬਰ-ਬੁੱਧ ਹੈ। ਪਰ ਦੱਸੋ ਰਾਜਕੁਮਾਰ ਤੁਸੀਂ, ਸਮਝਿਆ ਕੀ ਹੈ?"

" ਇਹ ਕਿ ਰਾਜ-ਕਾਜ ਤੇ ਧਰਮ ਦਾ ਪ੍ਰਕ੍ਰਿਤੀ ਨਾਲ ਸਬੰਧ ਨਹੀਂ ਹੈ"

"ਰਾਜਕੁਮਾਰ ਦੀ ਮੋੜਵੀਂ ਮੰਤਕ ਨਾਲ ਸਭ ਚੁੱਪ ਹੋ ਕੇ ਰਹਿ ਗਏ ਤਾਂ ਰਾਜ-ਪ੍ਰੋਹਿਤ ਨੇ ਅਗਲੀ ਗੱਲ ਤੋਰਨ ਲਈ ਕਿਹਾ, "ਰਾਜ-ਕੁਮਾਰ ਇਸ ਤਰ੍ਹਾਂ ਤੁਸੀਂ ਠੀਕ ਹੋ। ਇਹ ਹਨ ਸਾਡੇ ਸੈਨਾਪਤੀ ਜਿਨ੍ਹਾਂ ਦੇ ਬਹੂਬਲ ਨਾਲ ਰਾਜ-ਪ੍ਰਬੰਧ ਤੇ ਪਰਜਾ ਦੀ ਰੱਖਿਆ ਹੁੰਦੀ ਹੈ।"

ਕੁਮਾਰ ਨੇ ਉਤਸੁਕਤਾ ਨਾਲ ਸਿਪਾਹ-ਸਿਲਾਰ ਵਲ ਤਕਦਿਆਂ ਕਿਹਾ, " ਇਹ ਤਾਂ ਬੜੇ ਰਿਸ਼ਟ-ਪੁਸ਼ਟ ਹਨ। ਬੜੀ ਕਸਰਤ ਕਰਦੇ ਜਾਪਦੇ ਹਨ। ਕੀ ਇਨ੍ਹਾਂ ਤੋਂ ਬਿਨਾ ਪਰਜਾ ਆਪਣੀ ਰੱਖਿਆ ਨਹੀਂ ਕਰ ਸਕਦੀ?"

ਰਾਜ-ਪ੍ਰੋਹਿਤ ਅੰਦਰੋਂ ਔਖਾ ਪਰ ਮੂੰਹੋ ਸੌਖਾ ਹੋ ਕੇ ਬੋਲਿਆ, "ਨਹੀਂ ਰਾਜਕੁਮਾਰ, ਇਹ ਵਿਆਯਾਮ ਕਰਦਾ ਨਹੀਂ ਸਗੋਂ ਕਰਾਉਂਦਾ-ਥਕਾਉਂਦਾ ਹੈ। ਸਮਾਜ ਦੇ ਹਰ ਪ੍ਰਬੰਧ ਵਿਚ, ਕੰਮ ਕਰਨ ਨਾਲੋਂ, ਕਰਵਾਉਣਾ ਵਧੇਰੇ ਉਚੇਰਾ ਕੰਮ ਹੁੰਦਾ ਹੈ।"

"ਮੈਂ ਇਹ ਵੀ ਸਮਝ ਗਿਆਂ।"

"ਕੁਮਾਰ ਸਾਨੂੰ ਵੀ ਦੱਸੋ।" ਰਾਜ-ਪ੍ਰੋਹਿਤ ਨੇ ਸਭ ਦੇ ਦਿਲ ਦੀ ਕਹੀ।

"ਇਹੋ ਕਿ ਕੰਮ ਨਾ ਕਰਨਾ ਵਡੇਰਾ ਤੇ ਉਚੇਰਾ ਕੰਮ ਹੈ।"

ਸਭਾ ਜਨ ਰਾਜ-ਕੁਮਾਰ ਦੀ ਸਿਆਣਪ ਬਾਰੇ ਸੋਚੀਂ ਪੈ ਗਏ। ਰਾਜ-ਪ੍ਰੋਹਿਤ ਨੇ ਸਭਨਾਂ ਅਮੀਰਾਂ-ਵਜ਼ੀਰਾਂ ਦੀਆਂ ਜ਼ਿੰਮੇਵਾਰੀਆਂ ਦੇ ਕਾਰਜ-ਖੇਤਰਾਂ ਦਾ ਵੇਰਵਾ ਦੇ ਕੇ ਤੇ ਅਖੀਰ ਵਿਚ ਮੂੰਹ ਸੰਵਾਰਦੇ ਅਤੇ ਕੁਝ ਗੁਣ-ਗੁਣਾਉਂਦੇ ਦੋ ਬੰਦਿਆਂ ਵੱਲ ਇਸ਼ਾਰਾ ਕਰਦਿਆਂ ਆਖਿਆ, "ਇਹ ਦੋਵੇਂ ਮਹਾਂ-ਪੰਡਿਤ ਤੇ ਕਵਿਤਾ ਜੋੜਨ ਵਾਲੇ, ਰਾਜ-ਦਰਬਾਰ ਦੇ ਭੱਟ ਜਾਂ ਨਕੀਬ ਨੇ ਜੋ ਮਹਾਰਾਜੇ ਤੇ ਉਸਦੇ ਪੁਰਖਿਆਂ ਦੀਆਂ ਸਿਫਤਾਂ ਕਰਦੇ ਨੇ। ਸ਼ਹਿਨਸ਼ਾਹ ਦੀ ਆਮਦ ਸਮੇਂ ਅਦਬ-ਆਦਰ ਨਾਲ ਝੁਕ ਕੇ ਖਲੋਣ ਲਈ ਖਬਰਦਾਰ ਕਰਦੇ ਨੇ।"

"ਇਹ ਤਾਂ ਕੋਈ ਗੱਲ ਨਾ ਹੋਈ ਸ੍ਰੀਮਾਨ! ਕੀ ਅਮੀਰ-ਵਜ਼ੀਰ ਆਪਣੇ ਸ਼ਾਹ-ਬਾਦਸ਼ਾਹ ਬਾਰੇ ਰੋਜ਼ ਭੁੱਲ ਜਾਂਦੇ ਹਨ ਜਾਂ ਫੇਰ ਏਡੇ ਆਲਸੀ ਤੇ ਬੇਦਿਲੇ ਹਨ ਕਿ ਮਹਾਰਾਜਾ ਦੇ ਸਤਿਕਾਰ ਵਿਚ ਸਿਰ ਝੁਕਾ ਕੇ ਖਲੋਣ ਦਾ ਉਨ੍ਹਾਂ ਦਾ ਜੀਅ ਨਹੀਂ ਕਰਦਾ?" ਰਾਜਕੁਮਾਰ ਨੇ ਸਹਿਜ-ਸੁਭਾ ਕਹਿ ਦਿਤਾ। ਰਾਜੇ ਤੋਂ ਲੈ ਕੇ ਭੱਟ ਨਕੀਬ ਤੱਕ ਸਭ ਨੂੰ ਸ਼ੱਕ ਹੋਣ ਲੱਗਾ ਕਿ ਜਾਂ ਤਾਂ ਰਾਜਕੁਮਾਰ ਜੋ ਅੰਦਰੋਂ ਉਠਦਾ ਹੈ, ਮੂੰਹੋਂ ਬਕੀ ਜਾਂਦਾ ਹੈ ਜਾਂ ਸਭ ਦੇ ਧੁਰ ਅੰਦਰ ਝਾਤੀ ਮਾਰਦਾ ਹੈ। ਜਾਂ ਤਾਂ ਉਹ ਨੀਮ-ਪਾਗਲ ਹੈ ਜਾਂ ਏਡਾ ਖਚਰਾ-ਖੋਚਰੀ ਕਿ ਭਰੇ ਦਰਬਾਰ ਨੂੰ ਉੱਲੂ ਦਾ ਪੱਠਾ ਸਾਬਤ ਕਰਨ ਤੇ ਤੁਲਿਆ ਹੋਇਆ ਹੈ।

ਰਾਜ-ਪ੍ਰੋਹਿਤ ਨੂੰ ਹੋਰ ਕੁੱਝ ਨਾ ਸੁੱਝਾ ਤਾਂ ਉਸਨੇ ਗੱਲ ਹੋਰ ਪਾਸੇ ਲਾਉਣ ਲਈ ਦਰਬਾਰ ਦੇ ਬਾਹਰ ਤਲਵਾਰਾਂ ਲਈ ਖਲੋਤੇ

(ਬਾਕੀ ਆਖਰੀ ਤੋਂ ਪਹਿਲੇ ਸਫੇ 'ਤੇ)

If undelivered please return to :

Tarksheel

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

BOOK POST
(Printed Matter)

TO